

ੴ ਸਤਿਗੁਰ ਪ੍ਰਸਾਦਿ ॥



# ਆਸਾ ਕੀ ਵਾਰ

(ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ)

ਲੇਖਕ

ਡਾ. ਗੁਰਚਰਨ ਸਿੰਘ ਮਹਿਤਾ

ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ੧੩ਵੀਂ ਭੇਂਟ

ਦਸ਼ਮੇਸ਼ ਪ੍ਰਚਾਰ ਸਭਾ

224-ਨਿਊ ਆਵਾਸ ਵਿਕਾਸ, ਦਿੱਲੀ ਰੋਡ,

ਸਹਾਰਨਪੁਰ - 247 001 (ਯੂ.ਪੀ.)



ੴ ਸਤਿਗੁਰ ਪ੍ਰਸਾਦਿ ॥



# ਆਸਾ ਕੀ ਵਾਰ

(ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ)

ਲੇਖਕ

ਡਾ. ਗੁਰਚਰਨ ਸਿੰਘ ਮਹਿਤਾ

ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ੧੩ਵੀਂ ਭੇਂਟ

ਦਸ਼ਮੇਸ਼ ਪ੍ਰਚਾਰ ਸਭਾ

224-ਨਿਊ ਆਵਾਸ ਵਿਕਾਸ, ਦਿੱਲੀ ਰੋਡ,

ਸਹਾਰਨਪੁਰ - 247 001 (ਯੂ.ਪੀ.)

ਭੇਟਾ ਰਹਿਤ

ਇਸ ਕੰਮ ਦੀ ਛਪਾਈ ਦੀ ਸੇਵਾ :

**ਸ. ਸਤਵੰਤ ਸਿੰਘ ਜੀ ਬੱਤਰਾ**
ਰਾਕੇਸ਼ ਕੈਮੀਕਲਜ਼ (P) ਲਿਮਿ.
ਦੇਹਰਾਦੂਨ ਰੋਡ, ਸਹਾਰਨਪੁਰ-247001 (ਉੱਤਰ ਪ੍ਰਦੇਸ਼)
ਫੋਨ : 2660301, ਮੋਬਾਇਲ : 9837023373, 2660301 (ਘਰ)
ਵਾਲਿਆਂ ਨੇ ਆਪਣੇ ਪੂਜਯ ਪਿਤਾ
**ਗੁਰਪੁਰਵਾਸੀ ਸ. ਮੱਖਣ ਸਿੰਘ ਜੀ ਬੱਤਰਾ**
ਅਤੇ
**ਮਾਤਾ ਸਵਰਗੀਯ ਸਰਦਾਰਨੀ ਬਲਵੰਤ ਕੌਰ ਜੀ**
ਦੀ ਪਾਵਨ ਯਾਦ ਵਿੱਚ ਕਰਵਾਈ ਹੈ।

ਪਹਿਲੀ ਛਾਪ ਅਪ੍ਰੈਲ, 2006 1000 ਕਾਪੀਆਂ

- ਸ. ਹਰੀਲਾਲ ਸਿੰਘ ਗਰੋਵਰ (ਮੁੱਖ ਸੰਯੋਜਕ)
- ਸ. ਅਜੀਤ ਸਿੰਘ (ਸਹਿਯੋਗੀ)
- ਸ. ਅਮਰਜੀਤ ਸਿੰਘ ਬੱਤਰਾ (ਸਹਿਯੋਗੀ)
- ਸ. ਪਰਮਜੀਤ ਸਿੰਘ (ਟੈਂਪੀ) (ਸਹਿਯੋਗੀ)

ਪ੍ਰਕਾਸ਼ਕ
**ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ**
224-ਨਿਊ ਆਵਾਸ ਵਿਕਾਸ, ਦਿੱਲੀ ਰੋਡ, ਸਹਾਰਨਪੁਰ-247001 (ਯੂ.ਪੀ.)

Modern Graphics, Patel Nagar Chowk, Saharanpur (©: 2641814, 9837385607)
ਤੋਂ ਕੰਪਯੂਟਰ ਟਾਈਪ ਸੈਟਿੰਗ ਕਰਵਾ ਕੇ ਆਈ.ਐਸ.ਬੀ.ਪ੍ਰਿੰਟਰ, ਸਹਾਰਨਪੁਰ ਤੋਂ ਛਪਵਾਈ ਗਈ।

# ਭੂਮਿਕਾ

ਜਪੁਜੀ ਸਾਹਿਬ ਵਾਂਗ '**ਆਸਾ ਕੀ ਵਾਰ**' ਵੀ ਗੁਰੂ ਨਾਨਕ ਦੇਵ ਜੀ ਦੀ ਜਗਤ ਪ੍ਰਸਿਧ ਬਾਣੀ ਹੈ। ਇਸ ਵਾਰ ਵਿੱਚ ਮਨੁੱਖੀ ਜੀਵਨ ਅਤੇ ਸੰਸਾਰ ਦੀ ਸਿਰਜਣਾ ਦੇ ਹਰੇਕ ਪੱਖ ਨੂੰ ਚਿਤਰਣ ਕੀਤਾ ਗਿਆ ਹੈ। ਇਸ ਬਾਣੀ ਵਿੱਚ ਇਕ ਅਕਾਲ ਪੁਰਖ ਦਾ ਵਿਸ਼ਵਾਸ਼ ਦ੍ਰਿੜ ਕਰਾਕੇ ਗੁਰੂ, ਹੁਕਮ, ਕੁਦਰਤ, ਰੱਬੀ-ਭੈ, ਵਿਸਮਾਦ, ਵਾਹਿਗੁਰੂ ਦੀ ਵਿਆਪਕਤਾ, ਨਿਰੰਕਾਰ ਦਾ ਨਾਉਂ,ਨਿਆਉਂ, ਵਡਿਆਈ, ਸੇਵਾ, ਸੰਤੋਖ, ਚਾਕਰ ਤੇ ਚਾਕਰੀ, ਆਸ਼ਕ ਤੇ ਆਸ਼ਕੀ ਆਦਿ ਦੇ ਵਿਸ਼ਿਆਂ ਦੇ ਨਾਲ ਹਉਮੈ, ਕੂੜ, ਪੜ੍ਹਾਈ ਦੀ ਜਕੜ, ਕੋਠੇ ਮੰਡਪ ਮਾੜੀਆਂ ਦਾ ਮੋਹ, ਜੁਗਾਂ ਤੇ ਧਰਮਾਂ ਦੀ ਚਰਚਾ, ਮੂਰਤੀ ਪੂਜਾ, ਤੀਰਥ ਇਸ਼ਨਾਨ, ਰਾਸਾਂ ਦੇ ਨਾਚ, ਸੂਤਕ-ਪਾਤਕ, ਸ਼ਰਾਧ ਆਦਿ ਦੇ ਕਰਮ-ਕਾਂਡ ਤੇ ਕੁਰੀਤੀਆਂ ਤੇ ਕਾਬੂ ਪਾਉਣ ਦੀ ਸੋਧ ਦਿੱਤੀ ਗਈ ਹੈ। '**ਆਪੀਨੈ ਆਪਿ ਸਾਜਿਓ, ਆਪੀਨੈ ਰਚਿਓ ਨਾਉ**' ਤੋਂ ਲੈ ਕੇ '**ਵਡੇ ਕੀਆਂ ਵਡਿਆਈਆ, ਕਿਛੁ ਕਹਣਾ ਕਹਣੁ ਨ ਜਾਇ**' ਵਾਲੀ ਇਹ ਵਾਰ ਸਰਬ-ਪੱਖੀ ਗਿਆਨ ਦਾ ਧੁਰਾ ਹੈ। ਮਨੁਖ ਨੂੰ ਇਨਸਾਨ ਤੋਂ ਦੇਵਤਾ ਬਣਾਉਣ ਵਾਲੀ ਇਸ ਵਾਰ ਅੰਦਰ ਅਕਾਲ ਪੁਰਖ ਦੀ ਨਦਰਿ ਤੇ ਸੰਤੋਖ ਨਾਲ ਸਾਡੀ ਸਾਂਝ ਬਣਾਈ ਗਈ ਹੈ। ਇਹ ਵਾਰ 'ਨਦਰੀ ਕਰਮਿ ਲੰਘਾਏ ਪਾਰਿ' ਦੀ ਪ੍ਰੇਰਨਾ ਦਿੰਦੀ ਹੈ, ਨਿਰਾਸਿਆਂ ਦੀ ਆਸ ਪੂਰਦੀ ਹੈ।

ਇਸ ਵਾਰ ਦਾ ਨਿਤ ਅੰਮ੍ਰਿਤ ਵੇਲੇ ਸੰਗਤੀ ਰੂਪ ਵਿੱਚ ਕੀਰਤਨ ਕਰਨ ਤੇ ਸੁਣਨ ਦਾ ਨਿਵੇਕਲਾ ਅਸਥਾਨ ਹੈ ਕਿਉਂਕਿ ਇਹ ਬੁਰੀਆਂ ਤੇ ਮਾੜੀਆਂ ਪਰਵਿਰਤੀਆਂ ਦਾ ਤਿਆਗ ਕਰਵਾ ਕੇ ਮਨੁੱਖ ਨੂੰ ਨਿਰਮਲ ਜੀਵਨ ਪ੍ਰਦਾਨ ਕਰਦੀ ਹੈ। ਇਹੋ ਕਾਰਨ ਹੈ ਕਿ ਜੋ ਮਰਯਾਦਾ ਕਰਤਾਰਪੁਰ ਵਿਖੇ ਗੁਰੂ ਬਾਬਾ ਨਾਨਕ ਜੀ ਨੇ ਇਸ ਵਾਰ ਦੇ ਅੰਮ੍ਰਿਤ ਵੇਲੇ ਗਾਇਨ ਦੀ ਟੋਰੀ, ਉਹੀ ਅਨੰਦਪੁਰ ਦੇ ਮਹਾਨ ਯੁੱਧ ਸਮੇਂ ਜਦੋਂ ਦੁਸ਼ਮਣ ਦੀਆਂ ਲੱਖਾਂ ਫੌਜ਼ਾਂ ਨੇ ਕਿਲ੍ਹੇ ਨੂੰ ਘੇਰਾ ਪਾਇਆ ਹੋਇਆ ਸੀ, ਉਦੋਂ ਵੀ '**ਵਡੇ ਕੀਆਂ ਵਡਿਆਈਆਂ**' ਨਾਲ ਕਾਇਮ ਰਹੀ। ਸਿਦਕੀ ਸਿੰਘ ਇਸ ਵਾਰ ਦੇ ਚੜ੍ਹਦੀ ਕਲਾ ਦੇ ਸੰਦੇਸ਼ ਤੋਂ ਸ਼ਕਤੀ ਪ੍ਰਾਪਤ ਕਰਦੇ ਰਹੇ ਅਤੇ ਉਨ੍ਹਾਂ ਨੇ ਧਰਮ ਦੀ ਖਾਤਰ '**ਅਤਿ ਹੀ ਰਣ ਮਹਿ ਤਬ ਜੂਝ ਮਰਉਂ**' ਵਾਲੀ ਆਸਾ ਨੂੰ ਮੱਧਮ ਨਹੀਂ ਪੈਣ ਦਿੱਤਾ ਅਤੇ ਇਸ ਵਾਰ ਤੋਂ ਵਾਰਨੇ ਜਾਂਦੇ ਰਹੇ। ਵਰਤਮਾਨ ਸਮੇਂ ਵਿੱਚ ਵੀ ਅੰਮ੍ਰਿਤ ਵੇਲੇ ਗੁਰਦੁਆਰਿਆਂ ਵਿੱਚ 'ਆਸਾ ਕੀ ਵਾਰ' ਦੇ ਗਾਇਨ ਦੀ ਰਹੁ ਰੀਤੀ ਕਾਇਮ ਹੈ।

'**ਆਸਾ ਕੀ ਵਾਰ**' ਜੀਵਨ ਮਾਰਗ ਸੰਦੇਸ਼, ਸਮਾਜ ਸੁਧਾਰ ਅਤੇ ਚੜ੍ਹਦੀ ਕਲਾ ਦੇ ਜ਼ਜਬੇ ਨੂੰ ਉਭਾਰਨ ਵਾਲੀ ਮਹਾਨ ਬਾਣੀ ਹੈ। ਪਰ ਸਿੱਖੀ ਵਿੱਚ ਅੰਮ੍ਰਿਤ ਵੇਲੇ ਜਾਗਣ ਤੋਂ ਕੰਨੀ ਕਤਰਾਉਣ ਦੀ ਪਰਵਿਰਤੀ ਦੇ ਫੈਲਾਉ ਕਾਰਨ ਇਹ ਬਹੁਤੀ ਕੇਵਲ

ਕੀਰਤਨ ਰੂਪ ਵਿੱਚ ਹੀ ਸੰਭਾਲੀ ਪਈ ਹੈ, ਇਸ ਬਾਣੀ ਨੂੰ ਗੁਰਮਤਿ ਵਿਚਾਰਾਂ ਤੇ ਵਿਆਖਿਆ ਦਾ ਜ਼ਿਆਦਾ ਵਿਸ਼ਾ ਬਣਾਇਆ ਹੀ ਨਹੀਂ ਗਿਆ। ਇਸ ਬਾਣੀ ਦੇ ਕੁਝ ਟੀਕੇ ਮਿਲਦੇ ਹਨ, ਪਰ ਇਸ ਬਾਣੀ ਦੇ ਵਿਚਾਰ-ਦਰਸ਼ਨ ਨੂੰ ਵਿਚਾਰਨ ਦੀ ਲੋੜ ਬਣੀ ਹੀ ਹੋਈ ਹੈ। ਇਸ ਬਾਣੀ ਵਿੱਚ ਅੰਕਿਤ ਸਿੱਧਾਂਤਾਂ ਨੂੰ ਪ੍ਰਚਾਰਨ ਨਾਲ ਹਰੇਕ ਗੁਰਸਿਖ ਦੇ ਜੀਵਨ ਵਿੱਚ ਪਰਿਵਰਤਨ ਲਿਆਇਆ ਜਾ ਸਕਦਾ ਹੈ ਅਤੇ ਸਿੱਖ ਕੌਮ ਚੜ੍ਹਦੀ ਕਲਾ ਵਿੱਚ ਜਾ ਸਕਦੀ ਹੈ।

ਇਸੇ ਉਦੇਸ਼ ਨੂੰ ਮੁਖ ਰਖਦਿਆਂ ਹੱਥਲੀ ਪੁਸਤਕ **'ਆਸਾ ਕੀ ਵਾਰ' : ਵਿਆਖਿਆ, ਵਿਚਾਰ ਦਰਸ਼ਨ ਅਤੇ ਕਲਾ'** ਵਿੱਚ ਇਸ ਬਾਣੀ ਦੀ ਵਿਆਖਿਆ ਦੇ ਨਾਲ ਇਸ ਬਾਣੀ ਦੀ ਰਚਨਾ, ਵਿਚਾਰ ਦਰਸ਼ਨ ਅਤੇ ਕਲਾ ਬਾਰੇ ਜਾਣਕਾਰੀ ਦੇਣ ਦਾ ਉਪਰਾਲਾ ਕੀਤਾ ਗਿਆ ਹੈ। **'ਆਸਾ ਕੀ ਵਾਰ'** ਦੇ ਕੀਰਤਨ ਵਿੱਚ **'ਆਸਾ ਕੀ ਵਾਰ'** ਦੀ ਹਰੇਕ ਪਉੜੀ ਦੇ ਸਲੋਕਾਂ ਤੋਂ ਪਹਿਲਾਂ **'ਆਸਾ ਮਹਲਾ ੪ ਛੰਤ ਘਰੁ ੪'** ਦੇ ਛੰਦ ਵਾਰੋ-ਵਾਰੀ ਗਾਇਨ ਕਰਨ ਦੀ ਮਰਿਯਾਦਾ ਵੀ ਗੁਰੂ ਘਰਾਂ ਵਿੱਚ ਤੁਰੀ ਆ ਰਹੀ ਹੈ, ਇਸ ਲਈ ਸ੍ਰੀ ਗੁਰੂ ਰਾਮਦਾਸ ਜੀ ਦੇ ਰਚਿਤ ਛੰਤਾਂ ਦੀ ਵਿਆਖਿਆ ਵੀ ਅੰਤਲੇ ਭਾਗ ਵਿੱਚ ਇਕੋ ਥਾਂ ਕਰ ਦਿੱਤੀ ਗਈ ਹੈ।

ਇਸ ਪੁਸਤਕ ਦੀ ਤਿਆਰੀ ਲਈ **'ਆਸਾ ਕੀ ਵਾਰ'** ਵਿਸ਼ਿਅਕ ਕਾਫ਼ੀ ਸਾਰੇ ਪੂਰਵਲਿਖਿਤ ਟੀਕਿਆਂ ਅਤੇ ਯਥਾ-ਸਥਾਨ ਹੋਰ ਵਿਦਵਾਨਾਂ ਦੀਆਂ ਪੁਸਤਕਾਂ ਤੋਂ ਸੇਧ ਤੇ ਸਹਾਇਤਾ ਲਈ ਗਈ ਹੈ। ਲੇਖਕ ਉਨ੍ਹਾਂ ਸਭ ਦਾ ਰਿਣੀ ਹੈ।

ਭੁੱਲਾਂ-ਚੁਕਾਂ ਮਾਫ਼ ਕਰਨੀਆਂ ਅਤੇ ਜੋ ਵੀ ਸੁਝਾਅ ਹੋਣ, ਵਿਦਤ ਕਰਾਕੇ ਧੰਨਵਾਦੀ ਬਣਾਉਣ ਦੀ ਖੇਚਲ ਕਰਨਾ ਜੀ।

ਭੁੱਲਾਂ-ਚੁੱਕਾਂ ਲਈ ਫਿਰ ਖਿਮਾਂ ਦਾ ਜਾਚਕ ਹਾਂ।

**ਗੁਰਚਰਨ ਸਿੰਘ ਮਹਿਤਾ (ਡਾ.)**

**ਘਰ ਦਾ ਪਤਾ :**
੧੮-ਗੁਰੂ ਅਰਜਨ ਨਗਰ
ਰੇਲਵੇ ਕਾਲੋਨੀ, ਸਹਾਰਨਪੁਰ-੨੪੭੦੦੧ (ਯੂ.ਪੀ.)
ਫੋਨ : (ਘਰ) ੦੧੩੨-੨੭੨੭੮੪੩

# ਵਿਸ਼ੈ-ਸੂਚੀ

(ਭਾਗ ਪਹਿਲਾ)

# 'ਆਸਾ ਕੀ ਵਾਰ'

## (ਮੂਲ ਪਾਠ ਤੇ ਵਿਆਖਿਆ)

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

ਇਕ ਅਕਾਲ ਪੁਰਖ ਇਕ ਰਸ ਵਿਆਪਕ ਹੈ। ਉਸ ਦਾ ਨਾਉਂ ਸੱਚਾ ਹੈ। ਉਹ ਸਭ ਜੀਆਂ ਨੂੰ ਪੈਦਾ ਕਰਨ ਵਾਲਾ (ਕਰਤਾ ਪੁਰਖੁ) ਹੈ। ਉਹ ਡਰ ਤੋਂ ਰਹਿਤ ਹੈ। ਉਹ ਵੈਰ ਤੋਂ ਰਹਿਤ ਹੈ। ਉਸ ਦੀ ਹਸਤੀ ਮੌਤ ਤੋਂ ਰਹਿਤ (ਅਕਾਲ ਮੂਰਤਿ) ਹੈ। ਉਹ ਜੂਨਾਂ ਤੋਂ ਰਹਿਤ (ਅਜੂਨੀ) ਹੈ। ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ (ਸੈਭੰ) ਹੈ। ਉਹ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ।

**ਆਸਾ ਮਹਲਾ ੧ ॥**
**ਵਾਰ ਸਲੋਕਾਂ ਨਾਲਿ**
**ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੇ ਕੀ ਧੁਨੀ॥**

ਇਹ ਵਾਰ ਸਲੋਕਾਂ ਨਾਲ ਹੈ। ਸਲੋਕ ਵੀ ਮਹਲੇ ਪਹਿਲੇ ਭਾਵ ਗੁਰੂ ਨਾਨਕ ਦੇਵ ਜੀ ਦੇ ਲਿਖੇ ਹਨ। ਇਹ ਵਾਰ ਟੁੰਡੇ (ਰਾਜਾ) ਅਸਰਾਜ ਦੀ ਧੁਨੀ ਜਾਂ ਸੁਰ ਉਤੇ ਗਾਉਣੀ ਹੈ।

(**ਸਾਖੀ 'ਟੁੰਡੇ ਅਸਰਾਜੈ ਕੀ ਧੁਨੀ'** : ਰਾਜਾ ਸਾਰੰਗ ਦੇ ਘਰ ਅਸ ਦਾ ਜਨਮ ਹੋਇਆ। ਰਾਜੇ ਨੇ ਬੁਢੀ ਉਮਰ ਵਿੱਚ ਇਕ ਹੋਰ ਵਿਆਹ ਕਰਵਾ ਲਿਆ। ਨਵੀਂ ਵਿਆਹੀ ਰਾਣੀ ਆਪਣੇ ਮਤਰੇਏ ਪੁੱਤਰ ਦੀ ਸੁੰਦਰਤਾ ਵੇਖ ਕੇ ਉਸਤੇ ਮੋਹਿਤ ਹੋ ਗਈ ਅਤੇ ਉਸ ਅੱਗੇ ਸਰੀਰਕ ਸਾਂਝ ਦੀ ਆਪਣੀ ਮੰਦ-ਭਾਵਨਾ ਪ੍ਰਗਟ ਕੀਤੀ। ਅਸ ਨੇ ਇਹ ਖੋਟਾ ਕਰਮ ਕਰਨ ਤੋਂ ਇਨਕਾਰ ਕਰ ਦਿੱਤਾ। ਇਸ ਇਨਕਾਰ ਦੇ ਕਾਰਨ ਰਾਣੀ ਅੰਦਰ ਬਦਲੇ ਦੀ ਭਾਵਨਾ ਜਾਗ ਪਈ। ਉਸ ਨੇ ਅਸ ਉਤੇ ਝੂਠਾ ਕਲੰਕ ਥੋਪਦਿਆਂ ਰਾਜੇ ਨੂੰ ਭੜਕਾਇਆ ਕਿ ਅਸ ਨੇ ਉਸ ਦੀ ਇਜ਼ਤ-ਆਬਰੂ ਤੇ ਹੱਥ ਪਾਉਣ ਦਾ ਯਤਨ ਕੀਤਾ ਹੈ। ਰਾਜ-ਮਦ ਵਿੱਚ ਅੰਨ੍ਹੇ ਹੋਏ ਰਾਜੇ ਨੇ ਬਿਨਾਂ ਪੜਤਾਲ ਕੀਤੇ ਹੀ ਆਪਣੇ ਪੁੱਤਰ ਅਸ ਨੂੰ ਕਤਲ ਕਰਨ ਦਾ ਹੁਕਮ ਦੇ ਦਿੱਤਾ ਅਤੇ ਆਪਣੇ ਵਜ਼ੀਰ ਨੂੰ ਕਿਹਾ ਕਿ ਜਲਾਦ ਅਸ ਨੂੰ ਦੂਰ ਜੰਗਲ ਵਿੱਚ ਲੈ ਜਾ ਕੇ ਉਸ ਦੇ ਟੁਕੜੇ-ਟੁਕੜੇ ਕਰਕੇ ਮੌਤ ਦੇ ਘਾਟ ਉਤਾਰ ਦੇਣ। ਉਹ, ਉਸ ਦੀ ਤਸੱਲੀ ਲਈ ਅਸ ਦੇ ਸਰੀਰ ਦਾ ਕੋਈ ਅੰਗ ਉਸ ਨੂੰ ਆਕੇ ਜ਼ਰੂਰ ਵਿਖਾ ਦੇਣ।

ਸਿਆਣੇ ਵਜ਼ੀਰ ਨੇ ਅਸਰਾਜ ਨੂੰ ਜਾਨੋਂ ਤਾਂ ਨਾ ਮਰਵਾਇਆ, ਪਰ ਉਸ ਦਾ ਹੱਥ ਵੱਡ ਕੇ ਅਸ ਨੂੰ ਉਜਾੜ ਦੇ ਇਕ ਖੂਹ ਵਿੱਚ ਸੁੱਟ ਦਿੱਤਾ ਅਤੇ ਉਸ ਦਾ ਕਟਿਆ ਹੋਇਆ ਹੱਥ ਰਾਜੇ ਨੂੰ ਆਕੇ ਵਿਖਾ ਦਿੱਤਾ। ਸੱਬਬ ਨਾਲ ਉਸ ਖੂਹ ਪਾਸੋਂ

ਵਣਜਾਰਿਆ ਦਾ ਇਕ ਟੋਲਾ ਲੰਘਿਆ। ਉਨ੍ਹਾਂ ਨੇ ਅਸ ਦੀ ਕੁਰਲਾਹਟ ਸੁਣ ਕੇ ਉਸ ਨੂੰ ਖੂਹ ਵਿਚੋਂ ਕੱਢਕੇ ਆਪਣੇ ਨਾਲ ਆਪਣੇ ਦੇਸ ਲੈ ਗਏ। ਉੱਥੇ ਉਸ ਦਾ ਇਲਾਜ ਕਰਨ ਤੇ ਉਸ ਦੇ ਜ਼ਖ਼ਮ ਠੀਕ ਹੋ ਗਏ। ਉਨ੍ਹਾਂ ਨੇ 'ਟੁੰਡੇ ਅਸ' ਨੂੰ ਬਰਦੇ ਵਾਂਗੂ ਇਕ ਧੋਬੀ ਪਾਸ ਵੇਚ ਦਿੱਤਾ। ਟੁੰਡਾ ਧੋਬੀਆਂ ਪਾਸ ਰਹਿਣ ਲੱਗ ਪਿਆ। ਧੋਬੀ ਇਕ ਬਲਦ ਉਤੇ ਕਪੜੇ ਲੱਦ ਦਿੰਦੇ ਅਤੇ ਟੁੰਡਾ ਕਪੜੇ ਧੋਬੀਘਾਟ ਤੇ ਲੈ ਜਾਂਦਾ ਅਤੇ ਸ਼ਾਮ ਨੂੰ ਵਾਪਸ ਲੈ ਆਉਂਦਾ। ਸਮਾਂ ਪਾ ਕੇ ਜਿਸ ਨਗਰ ਵਿੱਚ ਟੁੰਡਾ ਧੋਬੀਆਂ ਪਾਸ ਰਹਿੰਦਾ ਸੀ, ਉੱਥੋਂ ਦੇ ਨਿਰ-ਸੰਤਾਨ ਰਾਜੇ ਦਾ ਦਿਹਾਂਤ ਹੋ ਗਿਆ। ਉੱਥੋਂ ਦੇ ਵਜ਼ੀਰਾਂ ਨੇ ਆਪੋ ਵਿੱਚ ਫੈਸਲਾ ਕੀਤਾ ਕਿ ਸਵੇਰੇ ਜੋ ਬੰਦਾ ਸਭ ਤੋਂ ਪਹਿਲਾਂ ਨਗਰ ਦਾ ਦਰਵਾਜ਼ਾ ਖੋਲ੍ਹੇ, ਉਸ ਨੂੰ ਰਾਜ ਸਿੰਘਾਸਨ ਤੇ ਬਿਠਾ ਦਿੱਤਾ ਜਾਏ। ਦੇਵਨੇਤ ਟੁੰਡਾ ਨਿਤ ਵਾਂਗ ਕਪੜਿਆਂ ਦੀ ਪੰਡ ਬੈਲ ਤੇ ਲੱਦ ਕੇ ਧੋਬੀਘਾਟ ਨੂੰ ਜਾਣ ਲਈ ਨਿਕਲਿਆ ਅਤੇ ਨਗਰ ਦੇ ਉਸ ਬੰਦ ਦਰਵਾਜ਼ੇ ਨੂੰ ਸਭ ਤੋਂ ਪਹਿਲਾਂ ਖੋਲ੍ਹ ਦਿੱਤਾ। ਵਜ਼ੀਰ ਦੇ ਫ਼ੈਸਲੇ ਮੁਤਾਬਿਕ ਅਸ ਨੂੰ ਉੱਥੋਂ ਦਾ ਰਾਜਾ ਥਾਪ ਦਿੱਤਾ ਗਿਆ। ਇਸ ਤਰ੍ਹਾਂ ਉਸ ਦਾ ਨਾਂ ਟੁੰਡਾ ਅਸਰਾਜ ਪ੍ਰਸਿੱਧ ਹੋ ਗਿਆ।

ਅਸਰਾਜ ਨੇ ਰਾਜਾ ਦੀ ਸੰਤਾਨ ਹੋਣ ਕਰਕੇ ਰਾਜ-ਕਾਜ ਨੂੰ ਚੰਗੀ ਤਰ੍ਹਾਂ ਸੰਭਾਲ ਲਿਆ। ਕੁਝ ਸਮਾਂ ਪਾ ਕੇ ਗੁਆਂਢੀ ਦੇਸ਼ ਵਿੱਚ ਕਾਲ ਪੈ ਗਿਆ। ਪਰ ਦੂਰ-ਅੰਦੇਸ਼ੇ ਅਸਰਾਜ ਨੇ ਪਹਿਲਾਂ ਹੀ ਆਪਣੇ ਦੇਸ਼ ਵਿੱਚ ਅੰਨ੍ਹ ਦਾ ਕਾਫ਼ੀ ਭੰਡਾਰ ਇਕੱਤਰ ਕਰ ਲਿਆ ਸੀ। ਇੱਥੋਂ ਤਕ ਕਿ ਗੁਆਂਢੀ ਦੇਸ਼ ਦੇ ਲੋਕੀ ਵੀ ਉਸ ਦੇ ਰਾਜ ਤੋਂ ਅੰਨ-ਦਾਣਾ ਮੁੱਲ ਲੈ ਜਾਣ ਲੱਗ ਪਏ। ਉਸ ਦੇ ਪਿਤਾ ਰਾਜਾ ਸਾਰੰਗ ਦਾ ਵਜ਼ੀਰ ਵੀ ਅੰਨ ਦੀ ਭਾਲ ਕਰਦਾ ਅਸਰਾਜ ਦੇ ਰਾਜ ਵਿੱਚ ਆਇਆ। ਅਸਰਾਜ ਨੇ ਵਜ਼ੀਰ ਨੂੰ ਪਛਾਣ ਲਿਆ। ਉਸ ਨੂੰ ਆਪਣੇ ਪਾਸ ਲੈ ਆਇਆ ਅਤੇ ਉਸ ਦੀ ਬੜੀ ਸੇਵਾ ਕੀਤੀ। ਵਾਪਸੀ ਤੇ ਸਹਾਇਤਾ ਵਜੋਂ ਆਪਣੇ ਪਿਤਾ ਦੇ ਦੇਸ਼ ਵਾਸੀਆਂ ਵਾਸਤੇ ਬਹੁਤ ਸਾਰਾ ਅੰਨ ਵੀ ਮੁਫ਼ਤ ਦੇ ਦਿੱਤਾ।

ਵਜ਼ੀਰ ਨੇ ਵਾਪਸ ਪਰਤ ਕੇ ਇਹ ਸਾਰਾ ਬਿਰਤਾਂਤ ਰਾਜਾ ਸਾਰੰਗ ਨੂੰ ਦੱਸਿਆ ਅਤੇ ਰਾਜਾ ਸਾਰੰਗ ਨੂੰ ਉਦੋਂ ਤਕ ਆਪਦੀ ਰਾਣੀ ਦੀ ਬਦ-ਚਲਨੀ ਦਾ ਵੀ ਪਤਾ ਲੱਗ ਚੁੱਕਾ ਸੀ। ਵਜ਼ੀਰ ਪਾਸੋਂ ਇਹ ਵਿਥਿਆ ਜਾਣ ਕੇ ਉਸ ਨੇ ਆਪਣੇ ਕੀਤੇ ਤੇ ਬੜਾ ਪਛਤਾਵਾ ਕੀਤਾ। ਵਜ਼ੀਰ ਨੇ ਰਾਜਾ ਸਾਰੰਗ ਨੂੰ ਇਸ ਗੱਲ ਲਈ ਵੀ ਪ੍ਰੇਰਿਆ ਕਿ ਉਹ ਆਪਣਾ ਰਾਜ ਵੀ ਆਪਣੇ ਪੁੱਤਰ ਅਸਰਾਜ ਨੂੰ ਹੀ ਸਉਂਪ ਦਏ ਕਿਉਂਕਿ ਉਹ ਦਰ-ਅੰਦੇਸ਼ ਤੇ ਸਿਆਣਾ ਹੈ। ਰਾਜਾ ਸਾਰੰਗ ਨੇ ਇਹ ਸਲਾਹ ਮੰਨ ਕੇ ਅਸਰਾਜ ਨੂੰ ਬੁਲਵਾ ਕੇ ਆਪਣਾ ਰਾਜ ਵੀ ਉਸ ਦੇ ਹਵਾਲੇ ਕਰ ਦਿੱਤਾ।

ਅਸਰਾਜ ਦੇ ਮਤਰੇਏ ਭਰਾ ਸਰਦੂਲ ਰਾਏ ਨੇ ਆਪਣੇ ਹੱਥੋਂ ਰਾਜ ਜਾਂਦਾ ਵੇਖ ਕੇ ਆਪਣੇ ਦੂਸਰੇ ਭਰਾਵਾਂ ਖਾਨ ਤੇ ਸੁਲਤਾਨ ਨੂੰ ਨਾਲ ਲੈ ਕੇ ਆਪਣੀਆਂ ਫ਼ੌਜਾਂ ਨਾਲ ਅਸਰਾਜ ਵਿਰੁੱਧ ਜ਼ੋਰਦਾਰ ਲੜਾਈ ਕੀਤੀ। ਉਸ ਲੜਾਈ ਵਿੱਚ ਫ਼ਤਹ ਟੁੰਡੇ ਅਸਰਾਜ ਦੀ ਹੀ ਹੋਈ। ਢਾਢੀਆਂ ਨੇ ਅਸਰਾਜ ਦੀ ਉਸਤਤੀ ਇਕ ਵਾਰ ਬਣਾਈ ਅਤੇ ਲੋਕਾਂ ਨੂੰ

ਗਾਕੇ ਸੁਣਾਈ। ਇਸ ਵਾਰ ਦੀ ਧੁਨੀ ਲੋਕਾਂ ਵਿੱਚ ਬਹੁਤ ਮਕਬੂਲ ਹੋਈ। ਜਿਸ ਧਾਰਨਾ ਵਿਚ ਟੁੰਡੇ ਅਸਰਾਜ ਦੀ ਵਾਰ ਗਾਈ ਜਾਂਦੀ ਸੀ, ਉਸੇ ਧੁਨੀ ਵਿਚ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ 'ਆਸਾ ਕੀ ਵਾਰ' ਨੂੰ ਗਾਇਨ ਕਰਨ ਦਾ ਹੁਕਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ।)

**ਸਲੋਕੁ ਮ: ੧॥**

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥**
**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥੧॥**

(ਮੈਂ) ਆਪਣੇ ਗੁਰੂ ਪਰਮਾਤਮਾ ਤੋਂ 'ਦਿਉਹਾੜੀ' ਭਾਵ ਦਿਨ ਵਿੱਚ ਸਦ ਵਾਰ ਅਰਥਾਤ ਸੌ ਵਾਰ ਸਦਕੇ ਹੁੰਦਾ ਹਾਂ, ਜਿਸ ਨੇ ਮਨੁੱਖਾਂ ਤੋਂ ਦੇਵਤੇ ਬਣਾ ਦਿੱਤੇ ਅਤੇ ਬਣਾਉਂਦਿਆ ਰਤਾ ਦੇਰੀ (ਲਾਗੀ ਵਾਰ) ਨਹੀਂ ਲਾਈ।

**ਮਹਲਾ ੨॥**

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ॥੨॥**

ਜੇ ਸਉ ਭਾਵ ਸੈਂਕੜੇ ਚੰਦਰਮਾ ਉਗਵਹਿ ਅਰਥਾਤ ਚੜ੍ਹ ਪੈਣ, ਹਜ਼ਾਰ ਸੂਰਜ ਵੀ ਚੜ੍ਹਨ, ਉਨ੍ਹਾਂ ਦੇ ਇਤਨੇ ਚਾਨਣ ਦੇ ਹੁੰਦਿਆਂ ਹੋਇਆਂ ਵੀ ਗੁਰੂ ਤੋਂ ਬਿਨਾਂ ਘੁਪ-ਹਨੇਰਾ ਹੀ ਹੁੰਦਾ ਹੈ।

**ਮ: ੧॥**

**ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥**
**ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥**
**ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥**
**ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹੁ॥੩॥**

ਹੇ ਨਾਨਕ ! ਜੋ ਆਪਣੇ ਗੁਰੂ ਨੂੰ 'ਚੇਤਨੀ' ਭਾਵ ਚੇਤੇ ਨਹੀਂ ਕਰਦੇ ਅਤੇ ਮਨ ਵਿੱਚ ਆਪਣੇ ਆਪ ਨੂੰ 'ਸੁਚੇਤ' ਅਥਵਾ ਸਿਆਣੇ ਸਮਝਦੇ ਹਨ, ਉਹ ਇਉਂ ਹਨ ਜਿਵੇਂ ਸੁੰਞੀ ਪੈਲੀ (ਖੇਤ) ਵਿੱਚ 'ਤਿਲ ਬੂਆੜ' (ਤਿਲਾਂ ਦੇ ਬੂਟੇ ਵਰਗਾ ਬੂਆੜ ਦਾ ਬੋਟਾ, ਜਿਸ ਦੇ ਪੱਤੇ, ਫੁਲ ਅਤੇ ਫਲ ਚੀਕਣੇ ਹੁੰਦੇ ਹਨ, ਪਰ ਫਲੀ ਨੂੰ ਹੱਥ ਤੇ ਰੱਖ ਕੇ ਮਲੀਏ ਤਾਂ ਕਾਲੇ ਰੰਗ ਦੀ ਧੂੜ ਨਿਕਲਦੀ ਹੈ) ਅਥਵਾ ਬੁਆੜ ਤਿਲਾਂ ਦੇ ਅੰਦਰੋਂ ਸੜੇ ਬੂਟੇ ਨਿਖਸਮੇ ਪਏ ਹੁੰਦੇ ਹਨ। ਹੇ ਨਾਨਕ! ਤੂੰ ਬੇਸ਼ਕ ਪਿਆ ਆਖ ਕਿ ਖੇਤ ਵਿੱਚ ਛੁਟੇ ਹੋਏ ਬੂਟਿਆਂ ਦੇ ਸੌ ਖਸਮ ਹਨ ਭਾਵ ਉਹ ਨਿਖਸਮੇ ਨਹੀਂ, ਉਹ ਵਿਚਾਰੇ (ਬਪੁੜੇ) ਫਲਦੇ ਫੁਲਦੇ ਵੀ ਹਨ ਪਰ ਉਨ੍ਹਾਂ ਦੇ ਤਨ (ਤਿਲਾਂ) ਵਿੱਚ ਸੁਆਹ ਹੀ ਹੁੰਦੀ ਹੈ।

**ਪਉੜੀ**

**ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥**

**ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥**
**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥**
**ਕਰ ਆਸਣੁ ਡਿਠੋ ਚਾਉ॥੧॥**

('ਆਸਾ ਕੀ ਵਾਰ' ਬਾਣੀ ਵਿੱਚ ਬਹੁਤ ਜਗ੍ਹਾਂ ਅੱਧੇ ( ੍ਹ ) ਦੀ ਥਾਂ ਹਲੰਤ ( ੍ ) ਚਿੰਨ੍ਹ ਵਰਤ ਕੇ ਅੱਧੇ ( ੍ਹ ) ਹਾਹਾ ਦੀ ਪੂਰਤੀ ਕੀਤੀ ਜਾਪਦੀ ਹੈ। ਅੱਧੇ ਹਾਹਾ ( ੍ਹ ) ਤੇ ਹਲੰਤ ( ੍ ) ਦਾ ਉਚਾਰਨ ਲਗ-ਪਗ ਮਿਲਦਾ ਹੈ। ਜਿਸ ਅੱਖਰ ਦੇ ਪੈਰੀ ਹਲੰਤ ਦਾ ਚਿੰਨ੍ਹ ( ੍ ) ਲੱਗਿਆ ਹੈ, ਉਸ ਦਾ ਉਚਾਰਨ ਭਾਰਾ ਕਰਕੇ ਕਰਨਾ ਹੈ।)

ਹੇ ਅਕਾਲ ਪੁਰਖ ! ਤੁਸਾਂ ਆਪ ਹੀ ਆਪਣੇ ਆਪ ਨੂੰ ਸਾਜਿਆ ਅਤੇ ਆਪੇ ਹੀ ਆਪਣਾ 'ਨਾਉ' ਭਾਵ ਨਾਮ ਰਚਿਆ। ਫਿਰ 'ਦੁਜੀ' ਅਥਵਾ ਦੂਜੀ ਕੁਦਰਤ ਰਚੀ ਅਤੇ ਉਸ ਵਿੱਚ ਆਸਣ ਜਮਾ ਕੇ ਅਰਥਾਤ ਕੁਦਰਤ ਵਿੱਚ ਵਿਆਪਕ ਹੋ ਕੇ ਜਗਤ ਦਾ ਤਮਾਸ਼ਾ ਚਾਉ ਨਾਲ ਵੇਖਣ ਲਈ ਬੈਠ ਗਏ ਹੋ। ਤੁਸੀ ਦਾਤਾਂ ਦੇਣ ਵਾਲੇ ਹੋ ਅਤੇ ਜੀਆਂ ਨੂੰ ਪੈਦਾ ਕਰਕੇ 'ਤੁਸਿ' ਭਾਵ ਤੁਠ ਕੇ ਬਖਸਿਸ਼ਾਂ ਦੇ 'ਪਸਾਉ' (ਪ੍ਰਸਾਦ) ਬਖ਼ਸ਼ਣ ਦ ਕਿਰਪਾ ਕਰਦੇ ਹੋ। ਤੁਸੀ 'ਸਬਮੈ' ਭਾਵ ਸਭਨਾਂ ਦੇ ਦਿਲ ਦੀ ਜਾਨਣ ਵਾਲੇ ਹੋ ਅ 'ਕਵਾਉ' ਅਥਵਾ ਹੁਕਮ ਨਾਲ ਜਿੰਦ ਲੈ ਲੈਂਦੇ ਹੋ। ਤੁਸੀ ਆਸਣ ਜਮਾ ਕੇ ਅਰਥਾ ਅਡੋਲ ਸਿੰਘਾਸਨ ਤੇ ਬੈਠ ਕੇ ਸਾਜੀ ਹੋਈ ਰਚਨਾ ਰੂਪੀ ਖੇਡ ਨੂੰ ਵੇਖ ਰਹੇ ਹੋ।

**ਸਲੋਕੁ ਮਃ ੧ ॥**

**ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥**
**ਸਚੇ ਤੇਰੇ ਲੋਅ ਸਚੇ ਆਕਾਰ ॥**
**ਸਚੇ ਤੇਰੇ ਕਰਣੇ ਸਰਬ ਬੀਚਾਰ ॥**
**ਸਚਾ ਤੇਰਾ ਅਮਰੁ ਸਚਾ ਦੀਬਾਣੁ ॥**
**ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥**
**ਸਚਾ ਤੇਰਾ ਕਰਮੁ ਸਚਾ ਨੀਸਾਣੁ ॥**
**ਸਚੇ ਤੁਧੁ ਆਖਹਿ ਲਖ ਕਰੋੜਿ ॥**
**ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥**
**ਸਚੀ ਤੇਰੀ ਸਿਫਤਿ ਸਚੀ ਸਾਲਾਹ ॥**
**ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥**
**ਨਾਨਕ ਸਚੁ ਧਿਆਇਨਿ ਸਚੁ ॥**
**ਜੋ ਮਰਿ ਜੰਮੇ ਸੁ ਕਚੁ ਨਿਕਚੁ ॥੧॥**

ਹੇ ਅਕਾਲ ਪੁਰਖ! ਤੇਰੇ ਬਣਾਏ ਹੋਏ 'ਖੰਡ' ਭਾਵ ਸ੍ਰਿਸ਼ਟੀ ਦੇ ਹਿੱਸੇ ਸੱਚੇ ਹਨ, ਬ੍ਰਹਮਡ ਜਾਂ ਜਗਤ ਵੀ ਸੱਚੇ ਹਨ। ਤੇਰੇ ਸਿਰਜੇ ਹੋਏ 'ਲੋਅ' ਭਾਵ ਲੋਕ ਤੇ ਦੇਸ਼ ਸੱਚੇ ਹਨ ਅਤੇ 'ਆਕਾਰ' ਅਰਥਾਤ ਆਕਾਰ ਰਖਣ ਵਾਲਾ ਸਥੂਲ ਰੂਪ, ਜੀਅ-ਜੰਤ ਤੇ ਸਭ ਪਦਾਰਥ ਵੀ ਸੱਚੇ ਹਨ। ਤੇਰੇ ਕਰਣੇ ਭਾਵ ਕੰਮ ਅਤੇ ਤੇਰੀਆਂ ਸਾਰੀਆਂ ਵੀਚਾਰਾਂ

ਸੱਚੀਆਂ ਜਾਂ ਨਾਸ-ਰਹਿਤ ਹਨ। ਤੇਰਾ 'ਅਮਰੁ' ਭਾਵ ਰਾਜ ਤੇ ਪਾਤਸ਼ਾਹੀ ਸੱਚੀ ਹੈ ਅਤੇ ਤੇਰਾ 'ਦੀਬਾਣੁ' ਅਰਥਾਤ ਦਰਬਾਰ ਵੀ ਸੱਚਾ ਹੈ। ਤੇਰੇ ਹੁਕਮ ਤੇ ਸ਼ਾਹੀ ਫੁਰਮਾਨ ਵੀ ਸੱਚੇ ਹਨ ਜਾਂ ਅਟੱਲ ਹਨ। ਤੇਰਾ 'ਕਰਮੁ' ਭਾਵ ਬਖਸ਼ਿਸ਼ ਸਦਾ ਲਈ ਥਿਰ ਹੈ ਅਤੇ ਬਖਸ਼ਿਸ਼ਾ ਦੇ 'ਨੀਸਾਣੁ' ਅਥਵਾ ਨਿਸ਼ਾਨ ਸਦਾ ਵਾਸਤੇ ਕਾਇਮ ਹਨ। ਜਿਹੜੇ ਲੱਖਾਂ ਕਰੋੜਾਂ ਜੀਵ ਤੁਹਾਨੂੰ ਸਿਮਰ ਰਹੇ ਹਨ, ਉਹ ਸਾਰੇ ਸੱਚੇ ਹਨ। ਇਹ (ਖੰਡ, ਬ੍ਰਹਮੰਡ, ਲੋਕ, ਆਕਾਰ, ਜੀਅ, ਜੰਤ ਆਦਿ) ਸਭ ਤੇਰੇ ਤਾਣ ਤੇ 'ਜੋਰਿ' ਜਾਂ ਜ਼ੋਰ ਵਿੱਚ ਹਨ ਅਰਥਾਤ ਤੁਹਾਡੇ ਆਸਰੇ ਵਿੱਚ ਹਨ। ਤੇਰੀ 'ਸਿਫਤਿ' ਜਾਂ ਉਸਤਤਿ ਸੱਚੀ ਹੈ ਅਤੇ ਤੇਰੀ ਸਲਾਹੁਣਾ ਤੇ ਮਹਿਮਾ ਕਰਨੀ ਵੀ ਸੱਚੀ ਹੈ ਭਾਵ ਇਹ ਇਕ ਅੱਟਲ ਸਿਲਸਿਲਾ ਹੈ। ਹੇ ਸੱਚੇ ਪਾਤਸ਼ਾਹ ! ਤੇਰੀ ਕੁਦਰਤ ਭਾਵ ਸਾਰੀ ਸ੍ਰਿਸ਼ਟੀ-ਰਚਨਾ ਸੱਚੀ ਹੈ। ਨਾਨਕ (ਗੁਰੂ ਜੀ ਆਖਦੇ ਹਨ) ਕਿ ਜੋ 'ਸਚੁ' ਭਾਵ ਸੱਚ-ਸਰੂਪ ਅਕਾਲ ਪੁਰਖ ਨੂੰ ਧਿਆਉਂਦੇ ਹਨ, ਉਹ ਵੀ ਸੱਚ ਰੂਪ ਹਨ, ਪਰ ਜੋ 'ਸੱਚ' ਨੂੰ ਨਾ ਸਿਮਰਦੇ ਹੋਏ ਜੰਮਣ-ਮਰਨ ਦੇ ਗੇੜ ਵਿੱਚ ਪਏ ਹਨ, ਉਹ ਬਿਲਕੁਲ ਕੱਚੇ ਹਨ।

**ਮ: ੧ ॥**

**ਵਡੀ ਵਡਿਆਈ ਜਾ ਵਡਾ ਨਾਉ ॥**
**ਵਡੀ ਵਡਿਆਈ ਜਾ ਸਚੁ ਨਿਆਉ ॥**
**ਵਡੀ ਵਡਿਆਈ ਜਾ ਨਿਹਚਲ ਥਾਉ ॥**
**ਵਡੀ ਵਡਿਆਈ ਜਾਣੈ ਆਲਾਉ ॥**
**ਵਡੀ ਵਡਿਆਈ ਬੁਝੈ ਸਭਿ ਭਾਉ ॥**
**ਵਡੀ ਵਡਿਆਈ ਜਾ ਪੁਛਿ ਨ ਦਾਤਿ ॥**
**ਵਡੀ ਵਡਿਆਈ ਜਾ ਆਪੇ ਆਪਿ ॥**
**ਨਾਨਕ ਕਾਰ ਨ ਕਥਨੀ ਜਾਇ ॥**
**ਕੀਤਾ ਕਰਣਾ ਸਰਬ ਰਜਾਇ ॥੨॥**

ਜਿਸ ਅਕਾਲ ਪੁਰਖ ਦਾ ਨਾਉ ਜਾਂ ਨਾਮ ਤੇ ਨਾਮਣਾ ਵੱਡਾ ਹੈ, ਉਸ ਦੀ ਵਡਿਆਈ ਤੇ ਮਹਿਮਾ ਵੀ ਵੱਡੀ ਹੈ। ਜਿਸ ਅਕਾਲ ਪੁਰਖ ਦਾ ਨਿਆਂ ਸੱਚਾ ਹੈ, ਉਸ ਦੀ ਮਹਾਨਤਾ ਵੀ ਵੱਡੀ ਹੈ। ਜਿਸ ਅਕਾਲ ਪੁਰਖ ਦਾ 'ਨਿਹਚਲ ਥਾਉ' ਭਾਵ ਅਸਥਾਨ ਅਚੱਲ ਹੈ, ਉਸ ਦੀ ਵਡਿਆਈ ਵੱਡੀ ਹੈ। ਉਸ ਅਕਾਲ ਪੁਰਖ ਦੀ ਵੱਡੀ ਵਡਿਆਈ ਹੇ, ਜੋ ਸਭਨਾਂ ਦੀਆਂ 'ਆਲਾਉ' ਅਰਥਾਤ ਅਰਦਾਸਾਂ ਤੇ ਜੋਦੜੀਆਂ ਨੂੰ ਜਾਣਦਾ ਹੈ। ਉਸ ਅਕਾਲ ਪੁਰਖ ਦੀ ਵੱਡੀ ਵਡਿਆਈ ਹੈ, ਜੋ ਸਭਨਾਂ ਦੇ ਦਿਲਾਂ ਦੇ ਭਾਉ ਜਾਂ ਭਾਵਨਾਵਾਂ ਬੁਝ ਲੈਂਦਾ ਹੈ। ਅਕਾਲ ਪੁਰਖ ਦੀ ਵੱਡੀ ਵਡਿਆਈ ਹੈ ਕਿ ਕਿਸੇ ਤੋਂ ਪੁਛ ਕੇ ਦਾਤਾਂ ਨਹੀਂ ਦੇ ਰਿਹਾ, ਆਪਣੇ ਆਪ ਹੀ ਬਖ਼ਸ਼ਿਸ਼ਾਂ ਕਰ ਰਿਹਾ ਹੈ। ਹੇ ਨਾਨਕ ! ਅਕਾਲ ਪੁਰਖ ਦੀ 'ਕਾਰ' ਜਾਂ ਕਰਨੀ ਕਥਨ ਨਹੀਂ ਕੀਤੀ ਜਾ ਸਕਦੀ, ਸਾਰਾ 'ਕਰਣਾ' ਜਾਂ ਸਾਜਣਾ ਉਸ ਦੇ ਹੁਕਮ ਵਿੱਚ ਹੀ ਹੋਇਆ ਹੈ।

**ਮਹਲਾ ੨ ॥**

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥**
**ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ॥**
**ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ ॥**
**ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥**
**ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥੩॥**

ਇਹ ਜਗਤ ਸੱਚੇ ਅਕਾਲ ਪੁਰਖ ਦੇ ਰਹਿਣ ਦੀ ਕੋਠੜੀ ਜਾਂ ਟਿਕਾਣਾ ਹੈ ਤੇ ਇਸ ਵਿੱਚ ਸੱਚੇ ਸਾਈਂ ਦਾ 'ਵਾਸੁ' ਭਾਵ ਨਿਵਾਸ ਹੈ। ਅਕਾਲ ਪੁਰਖ ਕਈਆਂ ਨੂੰ ਆਪਣੇ ਹੁਕਮ ਅਨੁਸਾਰ ਆਪਣੇ ਚਰਨਾਂ ਨਾਲ 'ਸਮਾਇ' ਜਾਂ ਜੋੜ ਲੈਂਦਾ ਹੈ ਅਤੇ ਕਈਆਂ ਨੂੰ ਆਪਣੇ ਹੁਕਮ ਅਨੁਸਾਰ ਨਾਸ ਕਰ ਦਿੰਦਾ ਹੈ ਭਾਵ ਕਿ ਉਹ ਮਾਇਆ ਵਿੱਚ ਵੀ ਭੌਂਦੇ ਰਹਿੰਦੇ ਹਨ। ਕਈਆਂ ਨੂੰ ਉਹ ਆਪਣੇ ਭਾਣੇ ਵਿੱਚ ਮਾਇਆ ਦੇ ਮੋਹ ਵਿੱਚੋਂ ਵਿਚੋਂ ਕੱਢ ਲੈਂਦਾ ਹੈ ਅਤੇ ਕਈਆਂ ਨੂੰ ਮਾਇਆ ਦੇ ਚੱਕਰ ਵਿੱਚ ਹੀ ਫਸਾਈ ਰੱਖਦਾ ਹੈ। ਇਹ ਵੀ ਨਹੀਂ ਆਖਿਆ ਜਾ ਸਕਦਾ ਕਿ ਕਿਸ ਜੀਵ ਨੂੰ ਕਦੋਂ ਤੇ ਕਿਵੇਂ 'ਆਣੈ ਰਾਸਿ' ਭਾਵ ਰਾਹ-ਰਾਸਤੀ ਤੇ ਲਿਆਵੇਗਾ। ਹੇ ਨਾਨਕ ! ਇਸ ਗੁਝੇ ਭੇਦ ਨੂੰ ਗੁਰੂ ਦੁਆਰਾ ਕੋਈ ਗੁਰਮੁਖ ਹੀ ਜਾਣ ਸੱਕਦਾ ਹੈ, ਜਿਸ ਨੂੰ ਅਕਾਲ ਪੁਰਖ ਆਪ ਗਿਆਨ ਰੂਪੀ ਚਾਨਣ (ਪਰਗਾਸੁ) ਬਖ਼ਸ਼ਦਾ ਹੈ।

**ਪਉੜੀ ॥**

**ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥**
**ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥**
**ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥**
**ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ॥**
**ਲਿਖਿ ਨਾਵੈ ਧਰਮੁ ਬਹਾਲਿਆ ॥੨॥**

ਹੇ ਨਾਨਕ ! ਜੀਵਾਂ ਨੂੰ ਪੈਦਾ ਕਰਕੇ ਅਕਾਲ ਪੁਰਖ ਨੇ ਉਨ੍ਹਾਂ ਦੇ ਕਰਮਾਂ ਦਾ ਲੇਖਾ ਲਿਖਣ ਲਈ (ਲਿਖਿ ਨਾਵੈ) ਧਰਮੁ ਭਾਵ ਧਰਮ-ਰਾਜ ਨੂੰ ਬਿਠਾ ਦਿੱਤਾ। 'ਓਥੈ' ਅਰਥਾਤ ਧਰਮ ਰਾਜ ਦੇ ਦਰਬਾਰ ਵਿੱਚ ਨਿਰੋਲ ਸੱਚ ਦੁਆਰਾ ਜੀਵਾਂ ਦੇ ਕਰਮਾਂ ਦਾ ਨਿਬੇੜਾ ਹੁੰਦਾ ਹੈ ਅਤੇ 'ਜਜਮਾਲਿਆ' ਭਾਵ ਮੰਦ ਕਰਮੀਆਂ ਨੂੰ ਚੁਣ-ਚੁਣ ਕੇ ਵੱਖਰਾ ਕੀਤਾ ਜਾਂਦਾ ਹੈ। ਉਨ੍ਹਾਂ 'ਕੂੜਿਆਰ' ਅਥਵਾ ਕੂੜ-ਠਗੀਆਂ ਕਰਨ ਵਾਲਿਆਂ ਨੂੰ ਉੱਥੇ ਟਿਕਾਣਾ ਨਹੀਂ ਮਿਲਦਾ, ਸਗੋਂ ਕਾਲਾ ਮੂੰਹ ਕਰਕੇ ਉਨ੍ਹਾਂ ਨੂੰ ਦੋਜ਼ਕ ਵੱਲ ਭੇਜਿਆ ਜਾਂਦਾ ਹੈ। ਜਿਹੜੇ ਮਨੁੱਖ 'ਤੇਰੈ ਨਾਇ' ਜਾਂ ਨਾਮ ਵਿੱਚ 'ਰਤੇ' ਭਾਵ ਰੰਗੇ ਹੋਏ ਹੁੰਦੇ ਹਨ, ਉਹ ਜੀਵਨ-ਬਾਜ਼ੀ 'ਜਿਣਿ' ਅਰਥਾਤ ਜਿੱਤ ਕੇ ਜਾਂਦੇ ਹਨ ਅਤੇ ਠਗੀਆਂ ਕਰਨ ਵਾਲੇ ਜੀਵਨ-ਬਾਜ਼ੀ ਹਾਰ ਕੇ ਜਾਂਦੇ ਹਨ। ਅਕਾਲ ਪੁਰਖ ਨੇ ਜੀਵਾਂ ਦੇ ਕੀਤੇ ਕਰਮਾਂ ਦਾ ਲੇਖਾ ਲਿਖਣ ਵਾਸਤੇ ਧਰਮ-ਰਾਜ ਨੂੰ ਬਿਠਾਇਆ ਹੋਇਆ ਹੈ।

ਸਲੋਕ ਮਃ ੧ ॥

ਵਿਸਮਾਦੁ ਨਾਦ ਵਿਸਮਾਦੁ ਵੇਦ ॥
ਵਿਸਮਾਦੁ ਜੀਅ ਵਿਸਮਾਦੁ ਭੇਦ ॥
ਵਿਸਮਾਦੁ ਰੂਪ ਵਿਸਮਾਦੁ ਰੰਗ ॥
ਵਿਸਮਾਦੁ ਨਾਗੇ ਫਿਰਹਿ ਜੰਤ ॥
ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥
ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥
ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥
ਵਿਸਮਾਦੁ ਸਾਦਿ ਲਗਹਿ ਪਰਾਣੀ ॥
ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥
ਵਿਸਮਾਦੁ ਭੁਖ ਵਿਸਮਾਦੁ ਭੋਗੁ ॥
ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥
ਵਿਸਮਾਦੁ ਉਝੜ ਵਿਸਮਾਦੁ ਰਾਹ ॥
ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥
ਵਿਸਮਾਦੁ ਦੇਖੈ ਹਾਜਰਾ ਹਜੂਰਿ ॥
ਵੇਖਿ ਵਿਡਾਣੁ ਰਹਿਆ ਵਿਸਮਾਦੁ ॥
ਨਾਨਕ ਬੁਝਣੁ ਪੂਰੈ ਭਾਗਿ ॥੧॥

'ਨਾਦ' ਜਾਂ ਸ਼ਬਦ ਤੇ ਵੇਦ-ਗਿਆਨ ਵਿਸਮਾਦੁ ਭਾਵ ਅਸਚਰਜ ਹੈ। ਜੀਵ ਵੀ ਅਸਚਰਜ ਤੇ ਉਨ੍ਹਾਂ ਦੇ ਭੇਦ ਵੀ ਅਸਚਰਜ ਹਨ। 'ਰੂਪ' ਜਾਂ ਸੁੰਦਰਤਾ ਵੀ ਅਸਚਰਜ ਹੈ ਤੇ ਰੰਗਾਂ ਦੀ ਵੰਨ-ਸੁ-ਵੰਨਤਾ ਵੀ ਹੈਰਾਨ ਕਰਨ ਵਾਲੀ ਹੈ। ਇਹ ਵੀ ਅਸਚਰਜ ਹੈ ਕਿ ਕਈ ਜੰਤ ਨੰਗੇ ਹੀ ਫਿਰ ਰਹੇ ਹਨ। ਪੌਣ ਵੀ ਅਸਚਰਜ ਤੇ ਪਾਣੀ ਵੀ ਅਸਚਰਜ ਹੈ। ਅਸਚਰਜ ਖੇਡਾਂ ਦੇ ਖੇਡਣ ਵਾਲੀ ਅਗਨੀ ਜਾਂ ਅੱਗ ਵੀ ਹੈਰਾਨੀ ਪੈਦਾ ਕਰਦੀ ਹੈ। ਧਰਤੀ ਵੀ ਅਸਚਰਜ ਤੇ ਚਾਰੋਂ ਖਾਣੀਆਂ ਭਾਵ ਅੰਡਜ, ਜੇਰਜ, ਸੇਤਜ ਤੇ ਉਤਭੁਜ ਤੋਂ ਹੋਈ ਸਾਰੀ ਪੈਦਾਇਸ਼ ਵੀ ਅਸਚਰਜ-ਜਨਕ ਹੈ। ਜਿਨ੍ਹਾਂ ਸਵਾਦਾਂ ਵਿੱਚ ਪ੍ਰਾਣੀ ਗ੍ਰਸੇ ਹੋਏ ਹਨ, ਉਹ ਵੀ ਅਸਚਰਜ ਹਨ। ਸੰਸਾਰ ਵਿੱਚ ਸੰਜੋਗ ਵੀ ਅਸਚਰਜ ਹੈ ਤੇ ਵਿਜੋਗ ਵੀ ਅਸਚਰਜ ਹੈ ਭਾਵ ਜੀਵਾਂ ਦਾ ਮੇਲ ਤੇ ਵਿਛੋੜਾ ਹੈਰਾਨ ਕਰਨ ਵਾਲਾ ਹੈ। ਸੰਸਾਰ ਦੇ ਪਦਾਰਥਾਂ ਦੀ ਭੁਖ ਵੀ ਅਸਚਰਜ ਹੈ ਅਤੇ ਉਨ੍ਹਾਂ ਦਾ ਭੋਗਣਾ ਵੀ ਅਸਚਰਜ ਹੈ। ਅਕਾਲ ਪੁਰਖ ਦੀ 'ਸਿਫਤਿ' ਜਾਂ ਉਸਤਤੀ ਅਤੇ 'ਸਾਲਾਹ' ਅਰਥਾਤ ਸ਼ਲਾਘਾ ਕਰਨੀ ਵੀ ਅਸਚਰਜ ਹੈ। ਅਕਾਲ ਪੁਰਖ ਤੋਂ 'ਉਝੜ' ਭਾਵ ਕੁਰਾਹੇ ਪਏ ਜਾਂ ਭੁੱਲੇ ਹੋਇਆਂ ਨੂੰ ਵੇਖਣਾ ਵੀ ਅਦਭੁਤ ਹੈ ਅਤੇ ਸਿੱਧੇ ਰਾਹ ਪਏ ਹੋਏ ਭਗਤਾਂ ਨੂੰ ਵੇਖਣਾ ਵੀ ਅਸਚਰਜ ਹੈ। ਅਕਾਲ ਪੁਰਖ ਨੂੰ ਨੇੜੇ ਜਾਣਨਾ ਵੀ ਅਸਚਰਜ ਹੈ ਤੇ ਦੂਰ ਸਮਝਣਾ ਵੀ ਅਸਚਰਜ ਹੈ। ਇਹ ਆਖਣਾ ਕਿ ਅਕਾਲ ਪੁਰਖ ਹਾਜ਼ਰਾ ਹਜ਼ੂਰ ਹੈ, ਵੀ ਅਸਚਰਜ ਹੈ। ਜਿਸਨੇ

ਅਸਚਰਜ ਨੂੰ ਵੇਖਿਆ, ਉਹ ਤਾਂ ਅਸਚਰਜ ਕੌਤਕ ਦਾ 'ਬੁਝਣੁ' ਭਾਵ ਬੋਧ ਵੱਡੇ ਭਾਗਾਂ ਨਾਲ ਹੀ ਹੁੰਦਾ ਹੈ।

**ਮਃ ੧ ॥**

**ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥**
**ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥**
**ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥**
**ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ ॥**
**ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥**
**ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ ॥**
**ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥**
**ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥**
**ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥੨॥**

ਜੋ ਕੁਝ 'ਦਿਸੈ' ਜਾਂ ਦਿਸਦਾ ਹੈ ਅਤੇ ਜੋ ਕੁਝ ਸੁਣੀ ਦਾ, ਉਹ ਕੁਦਰਤਿ ਹੈ। ਅਕਾਲ ਪੁਰਖ ਦਾ 'ਭਉ' ਜਾਂ ਡਰ ਜੋ ਸੁੱਖਾਂ ਦਾ ਸਾਰ ਹੈ, ਉਹ ਵੀ ਤੇਰੀ ਕੁਦਰਤਿ ਹੈ। ਪਾਤਾਲਾਂ ਤੇ ਆਕਾਸ਼ਾਂ ਵਿੱਚ ਵੀ ਤੇਰੀ ਹੀ ਕੁਦਰਤਿ ਹੈ ਅਤੇ ਸ੍ਰਿਸ਼ਟੀ ਦਾ ਸਾਰਾ ਆਕਾਰ ਵੀ ਤੇਰੀ ਅਸਚਰਜ ਖੇਡ ਹੈ। ਵੇਦ, ਪੁਰਾਣ, ਕਤੇਬਾਂ ਅਤੇ ਹੋਰ ਸਾਰੀ ਵਿਚਾਰ-ਚਰਚਾ ਵੀ ਤੇਰੀ ਕੁਦਰਤਿ ਹੈ। ਖਾਣਾ, ਪੀਣਾ ਤੇ ਪਹਿਨਣਾ ਵੀ ਕੁਦਰਤ ਤੇ ਸਾਰਿਆਂ ਨਾਲ ਪਿਆਰ ਕਰਨਾ ਵੀ ਕੁਦਰਤ ਹੈ। ਜੀਅ-ਜੰਤੂਆਂ ਦੀਆਂ ਜਾਤਾਂ ਵਿਚ ਤੇ 'ਜਿਨਸੀ' ਭਾਵ ਵੱਖ-ਵੱਖ ਕਿਸਮਾਂ ਅਤੇ ਰੰਗਾਂ ਵਿੱਚ ਵੀ ਕੁਦਰਤ ਹੈ। ਫਿਰ ਜਗਤ ਤੇ ਜਗਤ ਦੇ ਜੀਅ ਵੀ ਸਭ ਤੇਰੀ ਕੁਦਰਤ ਹੈ। ਨੇਕੀਆਂ ਵੀ ਕੁਦਰਤ ਤੇ ਬਦੀਆਂ ਵੀ ਕੁਦਰਤ ਵਿੱਚ ਹਨ ਅਤੇ 'ਮਾਨੁ' ਜਾਂ ਆਦਰ ਤੇ ਅਭਿਮਾਨ ਜਾਂ ਅਹੰਕਾਰ ਵੀ ਕੁਦਰਤ ਅਰਥਾਤ ਤੇਰੀ ਹੀ ਕਲਾ ਹੈ। ਪਉਣ, ਪਾਣੀ ਤੇ ਅੱਗ ਵੀ ਕੁਦਰਤ ਹੈ ਅਤੇ ਧਰਤੀ ਦੀ 'ਖਾਕੁ' ਜਾਂ ਮਿੱਟੀ ਵੀ ਸਭ ਕੁਦਰਤ ਹੈ। ਹੇ ਅਕਾਲ ਪੁਰਖ! ਸਭ ਕੁਝ ਤੇਰੀ ਕੁਦਰਤ ਹੈ, ਤੂੰ 'ਕਾਦਿਰੁ ਕਰਤਾ' ਭਾਵ ਕੁਦਰਤ ਨੂੰ ਪੈਦਾ ਕਰਨ ਵਾਲਾ ਮਾਲਕ ਹੈਂ, ਤੂੰ ਪਵਿੱਤਰ ਹੈਂ ਅਤੇ ਤੇਰੇ 'ਨਾਈ ਪਾਕੁ' ਭਾਵ ਨਾਮ ਦੀ ਵਡਿਆਈ ਵੀ ਪਵਿੱਤਰ ਹੈ। ਹੇ ਨਾਨਕ! ਉਹ ਅਕਾਲ ਪੁਰਖ ਆਪਣੇ ਹੁਕਮ ਵਿੱਚ ਵੇਖਦਾ ਹੋਇਆ ਸਭ ਦੀ ਸੰਭਾਲ ਕਰ ਰਿਹਾ ਹੈ ਅਤੇ 'ਵਰਤੈ ਤਾਕੋ ਤਾਕੁ' ਅਰਥਾਤ ਇਕੋ-ਇਕ ਰੂਪ ਵਿੱਚ ਇਕੱਲਾ ਹੀ ਵਰਤ ਰਿਹਾ ਹੈ।

**ਪਉੜੀ ॥**

**ਆਪੀਨ੍ਹੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥**
**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥**
**ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥**

**ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥**
**ਮਨਿ ਅੰਧੈ ਜਨਮੁ ਗਵਾਇਆ ॥੩॥**

ਜੀਵ ਆਪ ਹੀ ਪਦਾਰਥਾਂ ਦੇ ਭੋਗਾਂ ਨੂੰ 'ਭੋਗਿ' ਭਾਵ ਭੋਗਣ ਪਿਛੋਂ ਜਦ 'ਭਸਮੜਿ' ਅਰਥਾਤ ਭਸਮ ਦੀ ਮੜ੍ਹੀ ਜਾਂ ਸੁਆਹ ਦੀ ਢੇਰੀ ਹੋ ਜਾਂਦਾ ਹੈ ਤਾਂ ਜੀਵਾਤਮਾ ਰੂਪ 'ਭਉਰੁ' ਜਾਂ ਭਉਰਾ ਸਰੀਰ ਨੂੰ ਛੱਡ ਕੇ ਉੱਡ ਜਾਂਦਾ ਹੈ। ਦੁਨੀਆਂਦਾਰ ਮਨੁੱਖ ਜਦੋਂ 'ਵਡਾ ਹੋਆ' ਭਾਵ ਮਰਦਾ ਹੈ ਤਾਂ ਉਸਦੇ ਗੱਲ ਵਿੱਚ ਸੰਗਲ ਪਾਕੇ ਅੱਗੇ ਲਾ ਲਿਆ ਜਾਂਦਾ ਹੈ। ਅੱਗੇ ਪਰਲੋਕ ਜਾਂ ਧਰਮ-ਰਾਜ ਦੀ ਦਰਗਾਹ ਵਿੱਚ 'ਕਰਣੀ ਕੀਰਤਿ' ਅਰਥਾਤ ਅਕਾਲ ਪੁਰਖ ਦੀ ਕੀਤੀ ਹੋਈ ਸਿਫਤ-ਸਾਲਾਹ ਵੀ ਕਿਰਤ ਕਮਾਈ ਦੀ ਪੜਤਾਲ ਹੁੰਦੀ ਹੈ ਅਤੇ ਜੀਵ ਦੇ ਕੀਤੇ ਹੋਏ ਕਰਮਾਂ ਦਾ ਹਿਸਾਬ ਚੰਗੀ ਤਰ੍ਹਾਂ ਸਮਝਾ ਦਿੱਤਾ ਜਾਂਦਾ ਹੈ। ਮੰਦੇ ਕੰਮਾਂ ਦੀ ਜੋ ਬਾਕੀ ਨਿਕਲਦੀ ਹੈ ਤਾਂ ਉੱਥੇ ਇਤਨੀ ਮਾਰ ਪੈਂਦੀ ਹੈ ਕਿ ਕਿੱਧਰੇ ਕੋਈ ਢੋਈ ਨਹੀਂ ਮਿਲਦੀ ਅਤੇ ਜ਼ਾਰੋ-ਜ਼ਾਰ ਰੋਣ ਵਾਲੇ ਦੀ ਕੋਈ ਪੁਕਾਰ ਨਹੀਂ ਸੁਣਦਾ। ਇਵੇਂ ਮਨ ਕਰਕੇ 'ਅੰਧੈ' ਭਾਵ ਮੂਰਖ ਜੀਵ ਨੇ ਆਪਣੇ ਮਨੁੱਖਾ ਜੀਵਨ ਵਿਅਰਥ ਹੀ ਗੁਆ ਦਿੱਤਾ।

**ਸਲੋਕ ਮਃ ੧ ॥**
**ਭੈ ਵਿਚਿ ਪਵਣੁ ਵਹੈ ਸਦਵਾਉ ॥**
**ਭੈ ਵਿਚਿ ਚਲਹਿ ਲਖ ਦਰੀਆਉ ॥**
**ਭੈ ਵਿਚਿ ਅਗਨਿ ਕਢੈ ਵੇਗਾਰਿ ॥**
**ਭੈ ਵਿਚਿ ਧਰਤੀ ਦਬੀ ਭਾਰਿ ॥**
**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥**
**ਭੈ ਵਿਚਿ ਰਾਜਾ ਧਰਮੁ ਦੁਆਰੁ ॥**
**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥**
**ਕੋਹ ਕਰੋੜੀ ਚਲਤ ਨ ਅੰਤੁ ॥**
**ਭੈ ਵਿਚਿ ਸਿਧ ਬੁਧ ਸੁਰ ਨਾਥ ॥**
**ਭੈ ਵਿਚਿ ਆਡਾਣੇ ਆਕਾਸ ॥**
**ਭੈ ਵਿਚਿ ਜੋਧ ਮਹਾਬਲ ਸੂਰ ॥**
**ਭੈ ਵਿਚਿ ਆਵਹਿ ਜਾਵਹਿ ਪੂਰ ॥**
**ਸਗਲਿਆ ਭਉ ਲਿਖਿਆ ਸਿਰਿ ਲੇਖੁ ॥**
**ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥੧॥**

ਸਦਾ ਹੀ ਵਗਣ ਵਾਲੀ ਪੌਣ ਅਕਾਲ ਪੁਰਖ ਦੇ ਭੈ ਵਿੱਚ ਵਹਿ ਰਹੀ ਹੈ। ਲੱਖਾਂ ਦਰਿਆ ਵੀ ਉਸੇ ਦੇ ਭੈ ਵਿੱਚ ਚਲ ਰਹੇ ਹਨ। ਅਗਨੀ ਵੀ ਉਸੇ ਦੇ ਭੈ ਵਿੱਚ ਸਭਨਾਂ ਦੀਆਂ ਵਿਗਾਰਾਂ ਕਢਦੀ ਹੈ ਭਾਵ ਬਿਨਾਂ ਕੁਝ ਲਏ ਹੀ ਇਹ ਕਾਰ ਕਰ ਰਹੀ ਹੈ। ਉਸ ਅਕਾਲ ਪੁਰਖ ਦੇ ਭੈ ਵਿੱਚ ਹੀ ਸਾਰੀ ਧਰਤੀ ਸਭਨਾਂ ਦੇ ਭਾਰ ਹੇਠ ਦੱਬੀ ਹੋਈ ਹੈ। 'ਇੰਦੁ'

ਭਾਵ ਬਦਲ ਵੀ ਉਸੇ ਦੇ ਭੈ ਵਿੱਚ ਹੋਕੇ ਸਿਰ-ਭਾਰ ਫਿਰਦਾ ਹੈ। ਧਰਮ-ਰਾਜ ਦਾ ਦਰਬਾਰ ਵੀ ਅਕਾਲ ਪੁਰਖ ਦੇ ਡਰ ਵਿੱਚ ਹੈ। ਸੂਰਜ ਵੀ ਉਸੇ ਦੇ ਡਰ ਵਿੱਚ ਤੇ ਚੰਦਰਮਾ ਵੀ ਉਸੇ ਦੇ ਡਰ ਵਿੱਚ ਹੈ। ਉਹ ਕਰੋੜਾਂ ਕੋਹਾਂ ਵਿਚ ਚਲਦੇ ਹਨ, ਪਰ ਉਨ੍ਹਾਂ ਵਾਸਤੇ ਚਲਣ ਦਾ ਅੰਤ ਹੀ ਨਹੀਂ ਆਉਂਦਾ। 'ਸਿਧ' ਅਰਥਾਤ ਵੱਡੇ ਪੁਗੇ ਹੋਏ ਜੋਗੀ, ਬੁਧੀਵਾਨ, ਸੁਰ ਜਾਂ ਦੇਵਤੇ ਤੇ ਨਾਥ ਜੋਗੀ ਵੀ ਉਸੇ ਦੇ ਭੈ ਵਿੱਚ ਹਨ। ਉਸ ਦੇ ਭੈ ਵਿੱਚ ਹੀ 'ਆਡਾਣੇ ਆਕਾਸ' ਭਾਵ ਆਕਾਸ਼ ਤਣਿਆ ਹੋਇਆ ਹੈ। ਜੋਧੇ, ਮਹਾਬਲੀ ਤੇ ਸੂਰਮੇ ਸਭ ਉਸ ਦੇ ਭੈ ਵਿੱਚ ਹਨ। ਪੂਰਾਂ ਦੇ ਪੂਰ ਜੀਵ ਜੋ ਜਗਤ ਵਿੱਚ ਆਉਂਦੇ ਜਾਂਦੇ ਜਾਂ ਜੰਮਦੇ-ਮਰਦੇ ਹਨ, ਸਭ ਉਸ ਦੇ ਭੈ ਵਿੱਚ ਹਨ। ਸਾਰਿਆਂ ਦੇ ਸਿਰ ਭਾਵ ਮੱਥੇ ਉਪਰ ਅਕਾਲ ਪੁਰਖ ਦੇ ਭਉ ਦਾ ਲੇਖ ਲਿਖਿਆ ਹੋਇਆ ਹੈ। ਹੇ ਨਾਨਕ ! ਕੇਵਲ ਇਕ ਸੱਚਾ ਨਿਰੰਕਾਰ ਹੀ ਨਿਰਭਉ ਅਥਵਾ ਭੈ-ਰਹਿਤ ਹੈ।

**ਮਃ ੧ ॥**

**ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥**
**ਕੇਤੀਆ ਕੰਨ੍ ਕਹਾਣੀਆ ਕੇਤੇ ਬੇਦ ਬੀਚਾਰ ॥**
**ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ ॥**
**ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ ॥**
**ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ ॥**
**ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ॥**
**ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ ॥**
**ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ ॥**
**ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ ॥੨॥**

ਹੇ ਨਾਨਕ! ਨਿਰੰਕਾਰ ਨਿਰਭਉ ਹੈ ਅਤੇ ਰਾਮ ਵਰਗੇ ਕਿਤਨੇ ਹੀ ਹੋਰ ਅਵਤਾਰ 'ਰਵਾਲ' ਅਰਥਾਤ ਧੂੜ ਭਾਵ ਨਿਰੰਕਾਰ ਦੀ ਚਰਨ ਧੂੜ ਸਮਾਨ ਹਨ। ਕਿਤਨੀਆਂ ਹੀ 'ਕੰਨ੍ ਕਹਾਣੀਆ' ਭਾਵ ਕ੍ਰਿਸ਼ਨ ਜੀ ਦੀਆਂ ਕਹਾਣੀਆਂ ਅਤੇ ਕਿਤਨੇ ਹੀ ਪ੍ਰਕਾਰ ਦੇ ਵੇਦਾਂ ਦੇ ਵਿਚਾਰ ਪ੍ਰਚਲਤ ਹਨ। ਕਿਤਨੇ ਹੀ ਰਾਸਧਾਰੀਏ ਮੰਗਤੇ ਨਚਦੇ ਹਨ ਅਤੇ 'ਗਿੜਿ ਮੁੜਿ' ਅਰਥਾਤ ਭਉਂ-ਭਉਂ ਦੇ ਤਾਲ ਪੂਰਦੇ ਹਨ। ਬਾਜ਼ਾਰੀ ਰਾਸਧਾਰੀਏ ਬਾਜ਼ਾਰ ਵਿੱਚ ਆਕੇ 'ਆਇ ਕਢਹਿ ਬਾਜਾਰ' ਭਾਵ ਰਾਸਾਂ ਪਾਕੇ ਸਾਂਗ ਬਣਾਉਂਦੇ ਹਨ ਅਤੇ ਰਾਜੇ ਤੇ ਰਾਣੀਆਂ ਦੇ ਸਾਂਗ ਬਣਾ ਕੇ ਗੀਤ ਗਾਉਂਦਿਆਂ 'ਆਲ ਪਤਾਲ' ਅਰਥਾਤ ਉਠਟ-ਪੁਲਟ ਤੇ ਊਲ-ਜਲੂਲ ਬੋਲ ਬੋਲਦੇ ਹਨ। ਉਹ ਲਖਾਂ ਟਕਿਆ ਜਾਂ ਰੁਪਇਆਂ ਦੇ ਬੁੰਦੇ ਕੰਨਾ ਵਿੱਚ ਪਾਂਦੇ ਹਨ ਅਤੇ ਲਖਾਂ ਟਕਿਆਂ ਦੇ ਹਾਰ ਗਲਾਂ ਵਿੱਚ ਸਜਾਉਂਦੇ ਹਨ। ਹੇ ਨਾਨਕ! ਉਹ ਇਹ ਨਹੀਂ ਜਾਣਦੇ ਕਿ ਜਿਸ 'ਤਨਿ' ਭਾਵ ਸਰੀਰ ਉਤੇ ਕੀਮਤੀ ਗਹਿਣੇ ਪਾਏ ਜਾਂਦੇ ਹਨ, ਉਹ ਸਰੀਰ ਤਾਂ ਅੰਤ ਵਿੱਚ ਛਾਰ ਜਾਂ ਸਵਾਹ ਹੋ ਜਾਂਦਾ ਹੈ। ਗਿਆਨ ਨਿਰਾ ਗੱਲਾਂ ਨਾਲ ਨਹੀਂ ਢੂੰਢੀਦਾ ਕਿਉਂਕਿ ਉਸ ਦਾ ਤਾਂ ਕਥਨ ਕਰਨਾ ਵੀ

'ਸਾਰੁ' ਭਾਵ ਲੋਹੇ ਵਾਗੂੰ ਕਰੜਾ ਤੇ ਬਹੁਤ ਔਖਾ ਹੈ। ਇਹ ਰੱਬੀ ਗਿਆਨ ਅਕਾਲ ਪੁਰਖ ਦੇ 'ਕਰਮਿ' ਜਾਂ ਬਖ਼ਸ਼ਿਸ਼ ਕਰੇ ਤੱਾਂ ਹੀ ਪਾਇਆ ਜਾ ਸਕਦਾ ਹੈ, ਹੋਰ 'ਹਿਕਮਤਿ' ਭਾਵ ਹੁਜਤਾਂ ਤੇ ਚਤੁਰਾਈਆਂ ਉਸ ਦੇ ਹੁਕਮ ਅਨੁਸਾਰ ਸਭ 'ਖੁਆਰੁ' ਜਾਂ ਖਜਲ-ਖੁਆਰੀ ਕਰਨ ਵਾਲੇ ਹੀ ਹਨ।

**ਪਉੜੀ ॥**

**ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥**
**ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥**
**ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥**
**ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ ॥**
**ਜਿਨਿ ਸਚੋ ਸਚੁ ਬੁਝਾਇਆ ॥੪॥**

ਹੇ ਅਕਾਲ ਪੁਰਖ! ਜੇ ਤੂੰ ਆਪਣੀ 'ਨਦਰਿ' ਜਾਂ ਮਿਹਰ ਦੀ ਨਜ਼ਰ ਕਰੇ ਤਾਂ ਹੀ ਤੇਰੀ ਕਿਰਪਾ-ਦ੍ਰਿਸ਼ਟੀ ਸਦਕਾ ਸਤਿਗੁਰ ਪਾਇਆ ਜਾ ਸਕਦਾ ਹੈ। ਇਹ ਜੀਵ ਬਹੁਤੇ ਜਨਮਾਂ ਵਿੱਚ 'ਭਰੰਮਿਆ' ਭਾਵ ਭੌਂਦਾ ਰਿਹਾ ਤਾਂ ਸਤਿਗੁਰੂ ਨੇ ਆਪਣਾ ਸ਼ਬਦ ਸੁਣਾਇਆ। ਹੇ ਸਾਰੇ ਲੋਕੋ! ਸਤਿਗੁਰੂ ਜਿਡਾ ਵੱਡਾ ਦਾਤਾ ਹੋਰ ਕੋਈ ਨਹੀਂ, ਤੁਸੀਂ ਸਭ ਸੁਣ ਲਵੋ। ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ, ਉਨ੍ਹਾਂ ਨੇ ਹੀ ਸੱਚੇ ਅਕਾਲ ਪੁਰਖ ਨੂੰ ਪਾਇਆ ਹੈ ਅਤੇ ਉਨ੍ਹਾਂ ਨੇ ਆਪਣੇ ਹਿਰਦੇ ਵਿਚੋਂ ਆਪਾ-ਭਾਵ ਮਿਟਾਇਆ ਤੇ ਖਤਮ ਕੀਤਾ ਹੈ। ਉਨ੍ਹਾਂ ਨੇ ਹੀ ਸਤਿਗੁਰੂ ਦੇ ਮਿਲਣ ਨਾਲ ਸੱਚੇ ਅਕਾਲ ਪੁਰਖ ਦੀ ਸੂਝ ਪਾਈ ਹੈ।

**ਸਲੋਕ ਮਃ ੧ ॥**

**ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥**
**ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥**
**ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥**
**ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥੧॥**

ਘੜੀਆਂ (ਦਿਨ ਤੇ ਰਾਤ ਦੀਆਂ ੬੪ ਘੜੀਆਂ ਸਮੇਂ ਦੀ ਇਕ ਵੰਡ ਦਾ ਨਾਉਂ ਹੈ। ਇਕ ਘੜੀ ਕਰੀਬ ੨੪ ਮਿੰਟਾਂ ਦੇ ਬਰਾਬਰ ਹੁੰਦੀ ਹੈ) ਸਾਰੀਆਂ ਹੀ ਮਾਨੋ ਗੋਪੀਆਂ (ਗਾਈਆਂ ਦੀ ਰਾਖੀ ਕਰਨ ਵਾਲੀਆਂ ਗੁਜਰਾਣੀਆਂ ਹਨ ਜੋ ਕ੍ਰਿਸ਼ਨ ਜੀ ਦੇ ਗੋਲਕ ਰਹਿਣ ਸਮੇਂ ਉਨ੍ਹਾਂ ਨਾਲ ਖੇਡਿਆ ਕਰਦੀਆਂ ਸਨ) ਹਨ ਅਤੇ (ਦਿਨ ਤੇ ਰਾਤ ਦੇ ਅੱਠ) ਪਹਿਰ ਮਾਨੋ 'ਕੰਧੁ ਗੋਪਾਲ' ਭਾਵ ਕ੍ਰਿਸ਼ਨ ਗੋਪਾਲ ਜੀ ਹਨ। ਪਉਣ, ਪਾਣੀ ਤੇ ਬੈਸੰਤਰ ਜਾਂ ਅੱਗ ਮਾਨੋ ਗਹਿਣੇ ਹਨ (ਜੋ ਉਨ੍ਹਾਂ ਗੋਪੀਆਂ ਨੇ ਪਾਏ ਹੋਏ ਹਨ) ਅਤੇ ਚੰਦਰਮਾ ਤੇ ਸੂਰਜ ਮਾਨੋ ਦੋ ਅਵਤਾਰ ਹਨ। ਸਾਰੀ ਧਰਤੀ ਮਾਨੋ ਪਦਾਰਥ ਤੇ ਦੌਲਤ ਹੈ ਅਤੇ ਇਹ ਸਾਰੀ ਦੁਨੀਆਂ ਦਾ ਵਰਤਣ-ਵਸੇਬਾ ਮਾਨੋ (ਰੱਬੀ) ਰਾਸ ਪਾਉਣ ਲਈ ਸਮੱਗਰੀ ਹੈ। ਹੇ ਨਾਨਕ ! ਸ੍ਰਿਸ਼ਟੀ ਦੀ ਇਸ ਮਾਇਆ ਦੀ ਰਾਸ ਵਿਚ ਗਿਆਨ ਤੋਂ ਵਿਹੂਣੀ ਜਾਂ ਸਖਣੀ ਦੁਨੀਆਂ 'ਮੁਸੈ' ਭਾਵ ਠਗੀ ਜਾ ਰਹੀ ਹੈ ਅਤੇ ਇਸ ਨੂੰ ਜਮਕਾਲ ਅਰਥਾਤ ਮੌਤ ਰੂਪੀ

ਜਮ ਖਾ ਰਿਹਾ ਹੈ।

ਮਃ ੧ ॥
ਵਾਇਨਿ ਚੇਲੇ ਨਚਨਿ ਗੁਰ ॥
ਪੈਰ ਹਲਾਇਨਿ੍ ਫੇਰਨਿ੍ ਸਿਰ ॥
ਉਡਿ ਉਡਿ ਰਾਵਾ ਝਾਟੈ ਪਾਇ ॥
ਵੇਖੈ ਲੋਕੁ ਹਸੈ ਘਰਿ ਜਾਇ ॥
ਰੋਟੀਆ ਕਾਰਣਿ ਪੂਰਹਿ ਤਾਲ ॥
ਆਪੁ ਪਛਾੜਹਿ ਧਰਤੀ ਨਾਲਿ ॥
ਗਾਵਨਿ ਗੋਪੀਆ ਗਾਵਨਿ ਕਾਨ੍ ॥
ਗਾਵਨਿ ਸੀਤਾ ਰਾਜੇ ਰਾਮ ॥
ਨਿਰਭਉ ਨਿਰੰਕਾਰੁ ਸਚੁ ਨਾਮੁ ॥
ਜਾ ਕਾ ਕੀਆ ਸਗਲ ਜਹਾਨੁ ॥
ਸੇਵਕ ਸੇਵਹਿ ਕਰਮਿ ਚੜਾਉ ॥
ਭਿੰਨੀ ਰੈਣਿ ਜਿਨ੍ਾ ਮਨਿ ਚਾਉ ॥
ਸਿਖੀ ਸਿਖਿਆ ਗੁਰ ਵੀਚਾਰਿ ॥
ਨਦਰੀ ਕਰਮਿ ਲਘਾਏ ਪਾਰਿ ॥
ਕੋਲੂ ਚਰਖਾ ਚਕੀ ਚਕੁ ॥
ਥਲ ਵਾਰੋਲੇ ਬਹੁਤੁ ਅਨੰਤੁ ॥
ਲਾਟੂ ਮਾਧਾਣੀਆ ਅਨਗਾਹ ॥
ਪੰਖੀ ਭਉਦੀਆ ਲੈਨਿ ਨ ਸਾਹ ॥
ਸੂਐ ਚਾੜਿ ਭਵਾਈਅਹਿ ਜੰਤ ॥
ਨਾਨਕ ਭਉਦਿਆ ਗਣਤ ਨ ਅੰਤ ॥
ਬੰਧਨ ਬੰਧਿ ਭਵਾਏ ਸੋਇ ॥
ਪਇਐ ਕਿਰਤਿ ਨਚੈ ਸਭੁ ਕੋਇ ॥
ਨਚਿ ਨਚਿ ਹਸਹਿ ਚਲਹਿ ਸੇ ਰੋਇ ॥
ਉਡਿ ਨ ਜਾਹੀ ਸਿਧ ਨ ਹੋਹਿ ॥
ਨਚਣੁ ਕੁਦਣੁ ਮਨ ਕਾ ਚਾਉ ॥
ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥੨॥

ਚੇਲੇ 'ਵਾਇਨਿ' ਅਰਥਾਤ ਸਾਜ਼ ਵਜਾਉਂਦੇ ਹਨ ਅਤੇ ਗੁਰੂ ਨੱਚਦੇ ਰਾਸ ਪਾਉਂਦੇ ਹਨ। ਨਾਚ ਕਰਨ ਵੇਲੇ ਉਹ (ਗੁਰੂ ਘੁੰਘਰੂ ਪਾਕੇ) ਪੈਰਾਂ ਨੂੰ ਮਿਲਾਉਂਦੇ ਹਨ ਅਤੇ ਸਿਰ ਫੇਰਦੇ ਹਨ। 'ਰਾਵਾ' ਭਾਵ ਮਿੱਟੀ ਘੱਟਾ ਉੱਡ-ਉੱਡ ਕੇ ਉਨ੍ਹਾਂ ਦੇ 'ਝਾਟੈ' ਜਾਂ ਸਿਰ ਦੇ ਵਾਲਾਂ

ਵਿੱਚ ਪੈਂਦਾ ਹੈ। ਲੋਕ ਵੇਖਦੇ ਹਨ ਅਤੇ ਘਰ ਵਿੱਚ ਜਾ ਕੇ ਹੱਸਦੇ ਹਨ। ਰੋਟੀਆਂ ਕਮਾਉਣ ਲਈ ਉਹ ਗੁਰੂ ਤਾਲ ਪੂਰਦੇ ਹਨ ਅਤੇ ਆਪਣੇ ਆਪ ਨੂੰ ਧਰਤੀ ਨਾਲ 'ਪਛਾੜਹਿ' ਅਥਵਾ ਪਟਕਾਉਂਦੇ ਹਨ। ਉਹ ਕਦੇ ਗੋਪੀਆਂ ਦੇ ਸਾਂਗ ਬਣਾ ਕੇ ਗਾਉਂਦੇ ਹਨ ਅਤੇ ਕਦੇ ਕਾਨ੍ਹ ਜਾਂ ਕ੍ਰਿਸ਼ਨ ਜੀ ਦੇ ਸਾਂਗ ਬਣਾ ਕੇ ਗਾਉਂਦੇ ਹਨ। ਉਹ ਲੋਕ-ਪਚਾਰੇ ਜਾਂ ਪਰਚਾਵੇ ਲਈ ਸੀਤਾ ਤੇ ਰਾਜੇ ਰਾਮ ਦਾ ਸਾਂਗ ਬਣਾ ਕੇ ਵੀ ਗਾਉਂਦੇ ਹਲ। ਕੇਵਲ ਨਿਰੰਕਾਰ ਹੀ ਨਿਰਭਉ ਜਾਂ ਡਰ ਤੋਂ ਰਹਿਤ ਹੈ, ਜਿਸ ਦਾ ਨਾਮ ਸੱਚ ਤੇ ਅੱਟਲ ਹੈ ਅਤੇ 'ਜਾ ਕਾ ਕੀਆ' ਅਰਥਾਤ ਜਿਸ ਦਾ ਬਣਾਇਆ ਹੋਇਆ ਸਾਰਾ ਜਹਾਨ ਹੈ। ਉਸ ਦੇ ਸੇਵਕ ਉਸ ਨੂੰ ਸੇਂਵਦੇ ਹਨ ਅਤੇ ਉਸ ਦੀ ਮਿਹਰ ਸਦਕਾ ਸ਼ੁਭ ਕਰਮਾਂ ਦੀ ਭੇਟਾ ਅਰਪਨ ਕਰਦੇ ਹਨ। ਉਨ੍ਹਾਂ ਦੀ ਜੀਵਨ-ਰੂਪੀ ਰਾਤ ਰਸ-ਭਿੰਨੜੀ ਹੁੰਦੀ ਹੈ ਅਤੇ ਉਨ੍ਹਾਂ ਦਾ ਮਨ ਸਦਾ ਚਾਉ ਭਾਵ ਖਿਡਾਉ ਵਿੱਚ ਰਹਿੰਦਾ ਹੈ। ਗੁਰੂ ਦੀ ਸਿਖਿਆ ਦੀ ਵੀਚਾਰ ਜਿਨ੍ਹਾਂ ਨੇ ਸਿਖੀ ਹੈ, ਉਨ੍ਹਾਂ ਨੂੰ ਮਿਹਰ ਦੀ ਨਜ਼ਰ ਵਾਲਾ ਅਕਾਲ ਪੁਰਖ ਆਪਣੀ ਕਿਰਪਾ ਨਾਲ ਸੰਸਾਰ-ਸਾਗਰ ਤੋਂ ਪਾਰ ਲੰਘਾ ਦਿੰਦਾ ਹੈ।

(ਤਿਲ ਪੀੜਨ ਵਾਲਾ) ਕੋਹਲੂ, (ਸੂਤ ਤੇ ਉਨ ਕਤਣ ਵਾਲਾ) ਚਰਖਾ, (ਆਟਾ ਪੀਹਣ ਵਾਲੀ) ਚੱਕੀ ਤੇ (ਘੁਮਿਆਰ ਦਾ ਮਿੱਟੀ ਦੇ ਭਾਂਡੇ ਬਣਾਉਣ ਵਾਲਾ) ਚੱਕ, ਥਲ ਭਾਵ ਰੇਤਲੀਆਂ ਥਾਵਾਂ ਦੇ ਅਣਗਿਣਤ ਵਾ-ਵਰੋਲੇ ਵੀ ਬਹੁਤ ਤੋਂ ਬਹੁਤੇ ਫਿਰਦੇ ਹਨ। (ਬੱਚਿਆਂ ਦੇ ਖੇਡਣ ਵਾਲੇ) ਲਾਟੂ, ਮਧਾਣੀਆਂ, ਅਨਾਜ ਗਾਹੁਣ ਵਾਲੇ ਫਲ੍ਹੇ, ਪੰਛੀ, ਭੰਬੀਰੀਆਂ ਜੋ ਇਕੋ- ਸਾਹੇ ਉਡਦੀਆਂ ਰਹਿੰਦੀਆਂ ਹਨ, ਇਹ ਸਭ ਭਉਂਦੇ ਹੀ ਰਹਿੰਦੇ ਹਨ। 'ਸੂਐ' ਅਰਥਾਤ ਸੂਲਾਂ ਉਤੇ ਚਾੜ੍ਹ (ਡੇਸੂੰ ਆਦਿਕ) ਜੰਤ ਭੁਆਏ ਜਾਂਦੇ ਹਨ। ਹੇ ਨਾਨਕ ! ਭੌਣ ਜਾਂ ਘੁੰਮਣ ਵਾਲੇ ਜੀਵਾਂ ਦੀ ਗਿਣਤੀ ਦਾ ਅੰਤ ਨਹੀਂ ਪਾਇਆ ਜਾ ਸਕਦਾ। ਉਹ ਅਕਾਲ ਪੁਰਖ ਜੀਵਾਂ ਨੂੰ 'ਬੰਧਨ ਬੰਧਿ' ਭਾਵ ਮਾਇਆ ਦੇ ਬੰਧਨਾਂ ਵਿੱਚ ਬੰਨ੍ਹ ਕੇ ਭਵਾਉਂਦਾ ਹੈ ਅਤੇ ਧੁਰੋਂ ਪਈ ਹੋਈ ਕਿਰਤ ਅਨੁਸਾਰ ਸਭ ਕੋਈ ਨੱਚ ਰਿਹਾ ਹੈ। ਜੋ ਨੱਚ-ਨੱਚ ਕੇ ਹਸਦੇ ਹਨ, ਉਹ ਹੀ ਅੰਤ ਨੂੰ ਸੰਸਾਰ ਤੋਂ ਰੋਂਦਿਆਂ ਜਾਂਦੇ ਹਨ। ਐਸੇ ਆਦਮੀ ਉਡ ਕੇ ਤਾਂ ਕਿਤੇ ਜਾ ਨਹੀਂ ਸਕਦੇ ਤੇ ਨਾ ਹੀ ਸਿਧ ਹੋ ਕੇ ਸਿਧ-ਮੁਕਤ ਹੁੰਦੇ ਹਨ। ਹੇ ਨਾਨਕ! ਜਿਨ੍ਹਾਂ ਦੇ ਮਨ ਵਿੱਚ ਪ੍ਰਭੂ ਦਾ ਡਰ ਹੈ, 'ਤਿਨ੍ਹਾ' ਜਾਂ ਉਨ੍ਹਾਂ ਦੇ ਮਨ ਵਿੱਚ ਹੀ ਪ੍ਰਭੂ ਦਾ ਪਿਆਰ ਹੁੰਦਾ ਹੈ।

**ਪਉੜੀ ॥**

**ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ ॥**
**ਜੀਉ ਪਿੰਡੁ ਸਭੁ ਤਿਸ ਦਾ ਦੇ ਖਾਜੈ ਆਖਿ ਗਵਾਈਐ ॥**
**ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥**
**ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ ॥**
**ਕੋ ਰਹੈ ਨ ਭਰੀਐ ਪਾਈਐ ॥੫॥**

ਹੇ ਅਕਾਲ ਪੁਰਖ! ਤੇਰਾ ਨਾਮ ਨਿਰੰਕਾਰ ਹੈ ਅਤੇ ਤੇਰਾ ਨਾਮ ਲੈਣ ਜਾਂ ਸਿਮਰਨ ਨਾਲ

ਨਰਕ ਵਿੱਚ ਨਹੀਂ ਜਾਈਦਾ। ਇਹ ਜਿੰਦ ਤੇ ਪਿੰਡ ਅਰਥਾਤ ਸਰੀਰ ਸਭ ਕੁੱਝ ਤੇਰਾ ਹੈ, ਤੂੰ ਹੀ ਜੀਵਾਂ ਨੂੰ 'ਖਾਜੈ' ਭਾਵ ਖੁਰਾਕ ਇਤਨੀ ਦਿੰਦਾ ਹੈ ਕਿ ਇਸ ਦਾ ਅੰਦਾਜ਼ਾ ਲਾਉਣਾ ਵਿਅਰਥ ਹੈ, ਭਾਵ ਐਵੇਂ ਗਿਣਤੀ ਵਿੱਚ ਸਮਾਂ ਹੀ ਗਵਾਉਣਾ ਹੈ। ਹੇ ਜੀਵ! ਜੇ ਆਪਣਾ ਭਲਾ ਚਾਹੁੰਦਾ ਹੈ ਤਾਂ ਤੈਨੂੰ ਚੰਗੇ ਕੰਮ ਕਰਕੇ ਆਪਣੇ ਆਪ ਨੂੰ 'ਨੀਚੁ' ਜਾਂ ਨੀਵਾਂ ਹੀ ਸਦਵਾਉਣਾ ਚਾਹੀਦਾ ਹੈ। ਜੇ ਕਰ ਕੋਈ ਜਰਵਾਣਾ ਭਾਵ ਜ਼ੋਰ ਵਾਲਾ ਮਨੁੱਖ 'ਜਰੁ' ਅਰਥਾਤ ਬੁਢੇਪੇ ਨੂੰ 'ਪਰਹਰੈ' ਭਾਵ ਪਰੇ ਕਰਨਾ ਚਾਹੇ ਤਾਂ ਵੀ ਬੁਢੇਪਾ ਕੋਈ ਨ ਕੋਈ ਵੇਸ਼ ਧਾਰ ਕੇ ਆ ਜਾਂਦਾ ਹੈ। ਜਦ ਕਿਸੇ ਦੇ ਸੁਆਸਾਂ ਰੂਪੀ 'ਪਾਈ' ਜਾਂ ਪੜੋਪੀ (ਕੁੱਪੀ) ਭਰ ਜਾਂਦੀ ਹੈ ਤਾਂ ਫਿਰ ਕੋਈ ਵੀ ਨਹੀਂ ਰਹਿ ਸਕਦਾ।

**ਸਲੋਕ ਮਃ ੧ ॥**

**ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ ॥**
**ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥**
**ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥**
**ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ ॥**
**ਜੋਗੀ ਸੁੰਨਿ ਧਿਆਵਨ੍ਹਿ ਜੇਤੇ ਅਲਖ ਨਾਮੁ ਕਰਤਾਰੁ ॥**
**ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ ॥**
**ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥**
**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥**
**ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ ॥**
**ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ ॥**
**ਜਲਿ ਥਲਿ ਜੀਆ ਪੁਰੀਆ ਲੋਆ ਆਕਾਰਾ ਆਕਾਰ ॥**
**ਓਇ ਜਿ ਆਖਹਿ ਸੁ ਤੂੰ ਹੈ ਜਾਣਹਿ ਤਿਨਾ ਭਿ ਤੇਰੀ ਸਾਰ ॥**
**ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ॥**
**ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ ॥੧॥**

ਮੁਸਲਮਾਨਾਂ ਨੂੰ ਸ਼ਰ੍ਹਾਂ ਦੇ ਅਨੁਸਾਰ ਕੀਤੀ (ਖੁਦਾ ਦੀ) ਸਿਫ਼ਤਿ ਜਾਂ ਵਡਿਆਈ ਚੰਗੀ ਲਗਦੀ ਹੈ ਅਤੇ ਉਹ ਸ਼ਰ੍ਹਾ ਨੂੰ ਪੜ੍ਹ ਪੜ੍ਹ ਕੇ ਹੀ ਵਿਚਾਰ ਕਰਦੇ ਹਨ। ਉਹ ਇਹ ਸਮਝਦੇ ਹਨ ਕਿ ਖੁਦਾ ਦੇ ਅਸਲੀ ਬੰਦੇ ਉਹੀ ਹਨ ਜਿਹੜੇ ਖੁਦਾ ਦੇ ਦਰਸ਼ਨ ਕਰਨ ਲਈ ਸ਼ਰ੍ਹਾਂ ਦੀ ਬੰਦੀ ਭਾਵ ਬੰਦਸ਼ ਅਨੁਸਾਰ ਜੀਵਨ ਬਤੀਤ ਕਰਦੇ ਹਨ। ਹਿੰਦੂ 'ਸਾਲਾਹੀ ਸਾਲਾਹਨਿ' ਭਾਵ ਸਲਾਹੁਣਯੋਗ ਪ੍ਰਭੂ ਨੂੰ ਦਰਸ਼ਨ-ਸ਼ਾਸਤ੍ਰਾਂ ਅਤੇ ਮੂਰਤੀਆਂ ਦੁਆਰਾ ਉਸ ਦੇ ਅਪਾਰ ਰੂਪ ਨੂੰ ਸਲਾਹੁੰਦੇ ਹਨ। ਉਹ ਤੀਰਥਾਂ ਉਤੇ ਨਹਾਉਂਦੇ ਹਨ, ਮੂਰਤੀਆਂ ਦੀ ਪੂਜਾ-ਅਰਚਨਾ ਕਰਦੇ ਹਨ ਅਤੇ 'ਅਗਰ ਵਾਸੁ ਬਹਕਾਰੁ' ਭਾਵ ਚੰਦਨ ਦੀ ਅਗਰਬੱਤੀ ਦੀ ਸੁਗੰਧੀ ਦੀ ਮਹਿਕਾਰ ਕਰਦੇ ਹਨ। ਜਿਤਨੇ ਜੋਗੀ ਲੋਕ ਹਨ, ਉਹ 'ਸੁੰਨਿ' ਜਾਂ ਸਮਾਧੀ ਲਾ ਕੇ ਕਰਤਾਰ ਨੂੰ 'ਅਲਖ' ਦੀ ਧੁਨੀ ਉਚਾਰਦਿਆਂ ਧਿਆਉਂਦੇ

ਹਨ। ਉਨ੍ਹਾਂ ਦੇ ਅਨੁਸਾਰ 'ਨਾਮੁ ਨਿਰੰਜਨ' ਸੂਖਮ ਹੈ, ਉਸ ਉਤੇ ਮਾਇਆ ਦਾ ਕਿਸੇ ਤਰ੍ਹਾਂ ਦਾ ਪ੍ਰਭਾਵ ਨਹੀਂ ਪੈਂਦਾ ਅਤੇ ਇਹ ਸਾਰਾ (ਜਗਤ ਰੂਪ) ਆਕਾਰ ਉਸੇ ਦੀ ਹੀ 'ਕਾਇਆ' ਅਰਥਾਤ ਸ਼ਰੀਰ ਦਾ ਵਜੂਦ ਹੈ। 'ਸਤੀਆ' ਭਾਵ ਸਤਵਾਣੀਆਂ ਜਾਂ ਦਾਨੀਆਂ ਦੇ ਮਨ ਵਿੱਚ (ਦਾਨ) ਦੇਣ ਦੇ ਵਿਚਾਰ ਰਾਹੀਂ ਸੰਤੋਖ ਤਾਂ ਪੈਦਾ ਹੁੰਦਾ ਹੈ, ਪਰ ਉਹ ਦਾਨ ਦੇਣ ਤੋਂ ਬਾਅਦ ਪ੍ਰਭੂ ਤੋਂ 'ਸਹਸਾ' ਜਾਂ ਹਜ਼ਾਰਾਂ ਗੁਣਾਂ ਹੋਰ ਮੰਗਦੇ ਹਨ ਅਤੇ ਇਹ ਵੀ ਚਾਹੁੰਦੇ ਹਨ ਕਿ ਸੰਸਾਰ ਉਨ੍ਹਾਂ ਦੀ ਸੋਭਾ ਕਰੇ। (ਦੂਜੇ ਪਾਸੇ ਜਗਤ ਵਿੱਚ) ਬੇਅੰਤ ਚੋਰ, 'ਜਾਰਾ' ਅਰਥਾਤ ਯਾਰਾਂ ਜਾਂ ਵਿਭਚਾਰੀ ਝੂਠੇ ਵਿਕਾਰਾਂ ਵਿੱਚ ਲੱਗੇ ਖਰਾਬੀਆਂ ਕਰਦੇ ਹਨ ਅਤੇ ਜੋ ਪਿਛਲੇ ਜਨਮ ਦਾ ਇਕ ਅੱਧਾ ਚੰਗੇ ਕਰਮਾਂ ਦਾ ਫਲ ਹੁੰਦਾ ਹੈ, ਉਹ 'ਐਥਾਊ' ਭਾਵ ਇੱਥੇ ਹੀ ਖਾ ਕੇ ਗਵਾ ਜਾਂਦੇ ਹਨ, ਦਸੋ ? ਉਨ੍ਹਾਂ ਦੀ ਕੀਤੀ ਕਾਰ ਜਾਂ ਕੰਮ ਵੀ ਕੋਈ ਕੰਮ ਹੈ। ਜਲ ਵਿੱਚ ਰਹਿਣ ਵਾਲੇ, ਥਲ ਜਾਂ ਧਰਤੀ ਤੇ ਵੱਸਣ ਵਾਲੇ, ਬੇਅੰਤ ਪੁਰੀਆਂ, ਲੋਕਾਂ ਅਤੇ ਬ੍ਰਹਮੰਡਾਂ ਦੇ ਜੀਵ ਜਿਨ੍ਹਾਂ ਦੇ ਕਈ ਪ੍ਰਕਾਰ ਦੇ ਆਕਾਰ ਜਾਂ ਵਜੂਦ ਹਨ, ਉਹ ਜੋ ਕੁਝ ਆਖਦੇ ਹਨ, ਹੇ ਅਕਾਲ ਪੁਰਖ! ਉਹ ਤੂੰ ਜਾਣਦਾ ਹੈ ਅਤੇ ਉਨ੍ਹਾਂ ਸਭਨਾਂ ਦੀ ਤੂੰ ਸਾਰ ਰਖਦਾ ਹੈਂ ਭਾਵ ਤੂੰ ਉਨ੍ਹਾਂ ਦੀ ਸੰਭਾਲ ਕਰਦਾ ਹੈਂ। ਨਾਨਕ (ਗੁਰੂ ਜੀ ਆਖਦੇ ਹਨ) ਕਿ ਭਗਤਾਂ ਨੂੰ ਕੇਵਲ ਅਕਾਲ ਪੁਰਖ ਦੀ ਸਿਫਤ-ਸਾਲਾਹ ਦੀ ਹੀ ਭੁਖ ਹੁੰਦੀ ਹੈ ਅਤੇ ਅਕਾਲ ਪੁਰਖ ਦਾ ਸੱਚਾ ਨਾਮ ਹੀ ਉਨ੍ਹਾਂ ਦਾ ਆਧਾਰ ਜਾਂ ਆਸਰਾ ਹੈ। ਉਹ ਦਿਨ ਰਾਤ ਸਦਾ ਅਨੰਦ ਵਿੱਚ ਰਹਿੰਦੇ ਹਨ ਅਤੇ (ਆਪਣੇ ਆਪ ਨੂੰ) ਗੁਣਵੰਤਿਆ ਭਾਵ ਗੁਣਵਾਨਾਂ ਦੇ ਪੈਰਾਂ ਦੀ 'ਛਾਰੁ' ਅਰਥਾਤ ਧੂੜ ਸਮਝਦੇ ਹਨ।

**ਮਃ ੧ ॥**

**ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥**
**ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥**
**ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ ॥**
**ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ ॥੨॥**

ਮੁਸਲਮਾਨ ਦੀ ਕਬਰ ਦੀ ਮਿੱਟੀ ਘੁਮਿਆਰ ਨੇ ਲਿਆ ਕੇ ਗੋਈ ਅਤੇ ਪਿੰਨਾ ਬਣਾ ਕੇ ਚੱਕ ਤੇ ਚਾੜ੍ਹਿਆ। ਫਿਰ ਮਿੱਟੀ ਨੂੰ ਘੜ ਕੇ ਭਾਂਡੇ ਤੇ ਇੱਟਾਂ ਬਣਾਈਆਂ ਅਤੇ ਉਹ ਵਿਚਾਰੀ (ਮਿੱਟੀ ਆਵੇ ਵਿਚ) ਸੜਦੀ ਹੋਈ ਪੁਕਾਰਾਂ ਕਰਦੀ ਹੈ। ਸੜ-ਸੜ ਕੇ ਉਹ 'ਬਪੁੜੀ' ਭਾਵ ਵਿਚਾਰੀ ਰੋਂਦੀ ਹੈ ਅਤੇ ਉਸ ਨਾਲੋਂ ਝੜ-ਝੜ ਕੇ ਅੰਗਿਆਰੇ 'ਪਵਹਿ' ਭਾਵ ਡਿਗਦੇ ਹਨ। ਹੇ ਨਾਨਕ ! ਜਿਸ ਅਕਾਲ ਪੁਰਖ ਨੇ ਜਗਤ ਦੀ ਸਾਜਣਾ ਕੀਤੀ ਹੈ, ਉਹੀ ਅਸਲ ਭੇਦ ਨੂੰ ਜਾਣਦਾ ਹੈ। (ਮੁਸਲਮਾਨਾਂ ਦਾ ਇਹ ਖਿਆਲ ਕਿ ਮਰਨ ਤੋਂ ਬਾਅਦ ਜਿਨ੍ਹਾਂ ਦੇ ਸਰੀਰ ਸਾੜੇ ਜਾਂਦੇ ਹਨ, ਉਹ ਦੋਜ਼ਕ ਦੀ ਅੱਗ ਵਿੱਚ ਸੜਦੇ ਹਨ ਤੇ ਨਾਪਾਕ ਹੋ ਜਾਂਦੇ ਹਨ, ਉਹ ਦੋਜ਼ਕ ਦੀ ਅੱਗ ਵਿੱਚ ਸੜਦੇ ਹਨ ਤੇ ਨਾਪਾਕ ਹੋ ਜਾਂਦੇ ਹਨ। ਇਹ ਤਾਂ ਕਰਤਾਰ ਹੀ ਜਾਣਦਾ ਹੈ ਕਿ ਕੌਣ ਨਰਕ ਅਤੇ ਕੌਣ ਸਵਰਗ ਵਿੱਚ

ਜਾਂਦਾ ਹੈ।)

ਪਉੜੀ ॥

**ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥**
**ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥**
**ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥**
**ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥**
**ਜਗਜੀਵਨੁ ਦਾਤਾ ਪਾਇਆ ॥੬॥**

ਸਤਿਗੁਰੂ ਤੋਂ ਬਿਨਾਂ ਨਾ ਕੋਈ ਪਿੱਛੇ ਅਕਾਲ ਪੁਰਖ ਨਾ ਪਾ ਸਕਿਆ ਅਤੇ ਸਤਿਗੁਰੂ ਤੋਂ ਬਿਨਾਂ ਨਾ 'ਕਿਨੈ' ਅਰਥਾਤ ਕਿਸੇ ਨੇ ਅਕਾਲ ਪੁਰਖ ਨੂੰ ਪਾ ਸਕਣਾ ਹੈ। ਅਕਾਲ ਪੁਰਖ ਨੇ ਆਪਣਾ ਆਪ ਸਤਿਗੁਰੂ ਵਿੱਚ ਰੱਖਿਆ ਹੋਇਆ ਹੈ ਅਤੇ ਇਸ ਭੇਦ ਨੂੰ ਸਪਸ਼ਟ ਆਖ ਕੇ ਸੁਣਾਇਆ ਹੋਇਆ ਹੈ ਕਿ ਜਿਨ੍ਹਾਂ ਨੇ ਸਤਿਗੁਰਾਂ ਨੂੰ ਮਿਲ ਕੇ ਹਿਰਦੇ ਵਿਚੋਂ (ਮਾਇਆ) ਦਾ ਮੋਹ ਚੁਕਾਇਆ ਹੈ ਭਾਵ ਸੰਸਾਰਕ ਮੋਹ ਦੂਰ ਕੀਤਾ ਹੈ, ਉਹ ਹੀ ਸਦਾ ਲਈ ਮੁਕਤ ਹੁੰਦੇ ਹਨ। ਇਹ ਉੱਤਮ ਵਿਚਾਰ ਹੈ ਕਿ ਜਿਸ ਮਨੁੱਖ ਨੇ ਸੱਚੇ ਸਾਈਂ ਨਾਲ ਚਿਤ ਨੂੰ ਲਾਇਆ ਹੈ, ਉਸੇ ਨੇ ਹੀ ਜਗਤ ਦੇ ਜੀਵਨ-ਦਾਤ ਅਰਥਾਤ ਅਕਾਲ ਪੁਰਖ ਨੂੰ ਪਾਇਆ ਹੈ।

ਸਲੋਕ ਮਃ ੧ ॥

**ਹਉ ਵਿਚਿ ਆਇਆ ਹਉ ਵਿਚਿ ਗਇਆ ॥**
**ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥**
**ਹਉ ਵਿਚਿ ਦਿਤਾ ਹਉ ਵਿਚਿ ਲਇਆ ॥**
**ਹਉ ਵਿਚਿ ਖਟਿਆ ਹਉ ਵਿਚਿ ਗਇਆ ॥**
**ਹਉ ਵਿਚਿ ਸਚਿਆਰੁ ਕੂੜਿਆਰੁ ॥**
**ਹਉ ਵਿਚਿ ਪਾਪ ਪੁੰਨ ਵੀਚਾਰੁ ॥**
**ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥**
**ਹਉ ਵਿਚਿ ਹਸੈ ਹਉ ਵਿਚਿ ਰੋਵੈ ॥**
**ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥**
**ਹਉ ਵਿਚਿ ਜਾਤੀ ਜਿਨਸੀ ਖੋਵੈ ॥**
**ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥**
**ਮੋਖ ਮੁਕਤਿ ਕੀ ਸਾਰ ਨ ਜਾਣਾ ॥**
**ਹਉ ਵਿਚਿ ਮਾਇਆ ਹਉ ਵਿਚਿ ਛਾਇਆ ॥**
**ਹਉਮੈ ਕਰਿ ਕਰਿ ਜੰਤ ਉਪਾਇਆ ॥**
**ਹਉਮੈ ਬੂਝੈ ਤਾ ਦਰੁ ਸੂਝੈ ॥**

**ਗਿਆਨ ਵਿਹੂਣਾ ਕਥਿ ਕਥਿ ਲੂਝੈ ॥**
**ਨਾਨਕ ਹੁਕਮੀ ਲਿਖੀਐ ਲੇਖੁ ॥**
**ਜੇਹਾ ਵੇਖਹਿ ਤੇਹਾ ਵੇਖੁ ॥੧॥**

'ਹਉ' ਜਾਂ 'ਮੈਂ-ਮੇਰੀ' ਦੀ ਵਾਸ਼ਨਾ ਭਾਵ 'ਹਉਮੈ' ਵਿੱਚ ਹੀ ਬੱਧਾ ਹੋਇਆ ਜੀਵ ਮਾਤ-ਲੋਕ ਵਿੱਚ ਆਇਆ ਅਤੇ ਹਉਮੈ ਵਿੱਚ ਫਸਿਆ ਹੋਇਆ ਹੀ ਜਗਤ ਤੋਂ ਚਲਾ ਗਿਆ। ਹਉਮੈ ਵਿੱਚ ਗ੍ਰਸਿਆ ਹੋਇਆ ਹੀ ਕਦੇ ਜਗਤ ਵਿੱਚ ਜੰਮਦਾ ਹੈ ਤੇ ਕਦੇ ਮਰਦਾ ਹੈ। ਹਉਮੈ ਵਿੱਚ ਹੀ ਜੀਵ ਲੋੜਵੰਦਾਂ ਨੂੰ ਕਦੇ ਕੁਝ ਦਿੰਦਾ ਹੈ ਅਤੇ ਕਦੇ ਹੋਰਾਂ ਪਾਸੋਂ ਕੁਝ ਲੈਂਦਾ ਹੈ। ਹਉਮੈ ਵਿੱਚ ਗ੍ਰਸ ਕੇ ਜੀਵ ਮਾਲ-ਧਨ ਖਟਦਾ ਹੈ ਅਤੇ ਮੈਂ-ਮੇਰੀ ਵਿੱਚ ਹੀ ਗੁਆ ਦਿੰਦਾ ਹੈ। ਮੈਂ-ਮੇਰੀ ਵਿੱਚ ਕਦੇ ਸਚਿਆਰ ਤੇ ਕਦੇ ਕੂੜਿਆਰ ਭਾਵ ਸੱਚਾ ਤੇ ਝੂਠਾ ਬਣਦਾ ਹੈ। ਹਉਮੈ ਵਿਚ ਹੀ ਆਪਣੇ ਕੀਤੇ ਪਾਪਾਂ ਤੇ ਪੁੰਨ-ਕਰਮਾਂ ਦੀ ਵੀਚਾਰ ਜਾਂ ਗਿਣਤੀਆਂ ਗਿਣਦਾ ਹੈ। ਮੈਂ-ਮੇਰੀ ਵਿੱਚ ਫਸਿਆ ਹੋਣ ਕਰਕੇ ਹੀ ਜੀਵ ਕਦੇ ਨਰਕ ਤੇ ਕਦੇ ਸੁਰਗ ਵਿੱਚ 'ਅਵਤਾਰੁ' ਅਰਥਾਤ ਜਨਮ ਧਾਰਦਾ ਹੈ। ਮੈਂ-ਮੇਰੀ ਦੀ ਹੰਗਤਾ ਵਿੱਚ ਹੋਣ ਕਰਕੇ ਹੀ ਜੀਵ ਕਦੇ ਹੱਸਦਾ ਤੇ ਕਦੇ ਰੋਂਦਾ ਹੈ। ਮੈਂ-ਮੇਰੀ ਵਿੱਚ ਖਚਤ ਹੋਣ ਕਰਕੇ ਬੰਦੇ ਦੀ ਮਤ ਪਾਪਾਂ ਨਾਲ ਭਰਦੀ ਹੈ ਅਤੇ ਹਉਮੈ ਵਿੱਚ ਬਝ ਕੇ ਹੀ ਉਹ ਸ਼ੁਭ ਕਰਮਾਂ ਰਾਹੀਂ ਉਸ ਮੈਲ ਨੂੰ ਧੋਂਦਾ ਹੈ। ਮੈਂ-ਮੇਰੀ ਵਿੱਚ ਹੀ ਜੀਵ, ਜਾਤ ਤੇ 'ਜਿਨਸੀ' ਭਾਵ ਮਾਲ-ਧਨ ਦੇ ਅਭਿਮਾਨ ਵਿੱਚ ਆਪਣਾ ਆਪ ਗਵਾ ਲੈਂਦਾ ਹੈ। ਹਉਮੈ ਵਿੱਚ ਫਸ ਕੇ ਹੀ ਜੀਵ ਕਦੇ ਮੂਰਖ ਬਣਦਾ ਹੈ ਅਤੇ ਕਦੇ ਸਿਆਣਾ ਬਣਦਾ ਹੈ (ਪਰ ਅਸਲੀਅਤ ਇਹ ਹੈ ਭਾਵੇਂ ਉਸ ਨੂੰ ਮੂਰਖ ਸਮਝਿਆ ਜਾਏ ਜਾਂ ਸਿਆਣਾ), ਜਦ ਤਕ ਉਹ ਮੈਂ-ਮੇਰੀ ਵਿੱਚ ਫਸਿਆ ਹੋਇਆ ਹੈ, ਉਸ ਨੂੰ 'ਮੋਖ ਮੁਕਤਿ' ਭਾਵ ਜਨਮ-ਮਰਨ ਤੋਂ ਛੁਟਕਾਰਾ ਪਾਉਣ ਦੀ ਸਾਰ ਜਾਂ ਸੋਝੀ ਨਹੀਂ ਆ ਸਕਦੀ। ਹੰਕਾਰ ਤੇ ਮੈਂ-ਮੇਰੀ ਵਿੱਚ ਫਸੇ ਹੋਣ ਕਰਕੇ ਹੀ ਬੰਦਾ ਮਾਇਆ ਦੇ ਮੋਹ ਤੇ 'ਛਾਇਆ' ਭਾਵ ਮਾਇਆ ਅਰਥਾਤ ਮਾਇਆ ਦੀ ਅਗਿਆਨਤਾ ਦੇ ਹਨੇਰੇ ਵਿੱਚ ਫਸਿਆ ਹੋਇਆ ਹੈ। ਹਉਮੈ ਦੀ ਮੈਂ-ਮੇਰੀ ਕਰਕੇ ਹੀ ਅਕਾਲ ਪੁਰਖ ਜੀਵਾਂ ਨੂੰ ਮੁੜ-ਮੁੜ ਪੈਦਾ ਕਰਦਾ ਹੈ। ਜੇ ਕਰ ਜੀਵ (ਗੁਰੂ ਦੀ ਮਿਹਰ ਨਾਲ) ਹਉਮੈ-ਭਾਵ ਜਾਂ ਮੈਂ-ਮੇਰੀ ਦੀ ਅਸਲੀਅਤ ਨੂੰ ਪਛਾਣ ਲੈਂਦਾ ਹੈ ਤਾਂ ਉਸ ਨੂੰ ਰੱਬੀ ਦਰਗਾਹ ਦੇ ਗਿਆਨ ਦੀ ਸੋਝੀ ਹੋ ਜਾਂਦੀ ਹੈ। ਹਉਮੈ ਦੇ ਗਿਆਨ ਭਾਵ ਇਸ ਦੀ ਅਸਲੀਅਤ ਦੇ ਗਿਆਨ ਤੋਂ ਵਿਹੂਣੇ ਜੀਵ ਅਗਿਆਨਤਾ ਵਿੱਚ ਫਸੇ ਬਹੁਤਾ ਗਿਆਨ ਦੀਆਂ ਗੱਲਾਂ ਵਿੱਚ ਹੀ 'ਲੂਝੈ' ਅਰਥਾਤ ਵਿਵਾਦਾਂ ਵਿੱਚ ਪੈ ਕੇ ਹੀ ਝਗੜਦੇ ਹਨ। ਹੇ ਨਾਨਕ! ਹੁਕਮੀ ਭਾਵ ਅਕਾਲ ਪੁਰਖ ਜੋ ਲੇਖ ਲਿਖਦਾ ਹੈ, ਉਵੇਂ ਹੀ ਹੁੰਦਾ ਹੈ। ਬੰਦਾ ਇਹ ਨਿਸਚੈ ਕਰ ਲਏ ਕਿ ਉਹ ਜਿਸ ਨਜ਼ਰ ਨਾਲ ਕਿਸੇ ਨੂੰ ਵੇਖੇਗਾ, ਉਵੇਂ ਹੀ ਦੂਜਾ ਵੀ ਉਵੇਂ ਹੀ ਉਸ ਨੂੰ ਵੇਖੇਗਾ।

**ਮਹਲਾ ੨ ॥**

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥**

**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥**
**ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥**
**ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥**
**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥**
**ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥੨॥**

ਹਉਮੈ ਦੀ 'ਜਾਤਿ' ਭਾਵ ਕੁਦਰਤੀ ਸੁਭਾਉ ਜਾਂ ਲੱਖਣ ਇਹੀ ਹੈ ਕਿ (ਅਕਾਲ ਪੁਰਖ ਨਾਲੋਂ ਬੰਦੇ ਦੀ ਵੱਖਰੀ ਅਪਣਤ ਬਣੀ ਰਹੇ ਤੇ ਇਸ ਦੇ ਨਤੀਜੇ ਵਜੋਂ) ਜੀਵ ਹਉਮੈ ਵਿੱਚ ਗ੍ਰਸ ਕੇ ਹੀ ਸਭ ਕੰਮ ਕਰਦਾ ਹੈ। ਹਉਮੈ ਕਰਕੇ ਹੀ ਜੀਵ ਅਜਿਹੇ ਬੰਧਨਾਂ ਵਿੱਚ ਬੱਝਦੇ ਹਨ ਕਿ ਮੁੜ-ਮੁੜ ਕੇ ਜੋਨੀਆਂ ਵਿੱਚ ਪਾਏ ਜਾਂਦੇ ਹਨ। (ਹੁਣ ਪ੍ਰਸ਼ਨ ਉਬਠਦਾ ਹੈ ਕਿ) ਹਉਮੈ ਜਾਂ ਜੀਵ ਦੀ ਅੱਡਰੀ ਹਸਤੀ ਵਾਲਾ ਭਰਮ ਕਿੱਥੋਂ ਪੈਦਾ ਹੁੰਦਾ ਹੈ ਅਤੇ ਕਿਸ ਤਰੀਕੇ ਨਾਲ ਇਹ ਦੂਰ ਹੋ ਸਕਦਾ ਹੈ? ਇਸ ਦਾ ਉੱਤਰ ਹੈ, ਅਕਾਲ ਪੁਰਖ ਦੇ ਹੁਕਮ ਤੋਂ ਇਹ ਹਉਮੈ ਪੈਦਾ ਹੁੰਦੀ ਹੈ ਅਤੇ ਧੁਰੋਂ ਪਈ ਕਿਰਤ ਅਨੁਸਾਰ ਹੀ ਜੀਵ (ਜੋਨੀਆਂ ਵਿੱਚ) ਫਿਰਾਏ ਜਾਂਦੇ ਹਨ। ਹਉਮੈ ਇਕ 'ਦੀਰਘੁ' ਜਾਂ ਲੰਮਾ ਤੇ ਢੇਰ ਚਿਰ ਰਹਿਣ ਵਾਲਾ ਰੋਗ ਹੈ, ਪਰ ਇਸ ਦਾ ਦਾਰੂ ਜਾਂ ਇਲਾਜ ਵੀ ਹਉਮੈ ਵਿੱਚ ਹੀ ਹੈ। ਜੇਕਰ ਅਕਾਲ ਪੁਰਖ ਕਿਰਪਾ ਕਰੇ ਤਾਂ ਜੀਵ ਗੁਰੂ ਦੇ ਸ਼ਬਦ ਦੀ ਕਮਾਈ ਕਰਦੇ ਹਨ। ਨਾਨਕ (ਗੁਰੂ ਜੀ ਆਖਦੇ ਹਨ), ਹੇ ਜਨੋ ਜਾਂ ਲੋਕੋ! ਇਹ ਸੁਣੋ, ਇਸ ਤਰੀਕੇ ਨਾਲ ਅਰਥਾਤ ਗੁਰ ਦੇ ਸ਼ਬਦ ਦੀ ਕਮਾਈ ਕਰਨ ਦੇ 'ਸੰਜਮਿ' ਭਾਵ ਜੁਗਤ ਨਾਲ ਹਉਮੈ ਰੂਪੀ ਦੀਰਘ-ਰੋਗ ਤੋਂ ਪੈਦਾ ਕੀਤੇ ਹੋਏ ਦੂਖ ਦੂਰ ਹੋ ਜਾਂਦੇ ਹਨ।

**ਪਉੜੀ ॥**

**ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ ॥**
**ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥**
**ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥**
**ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥**
**ਵਡਿਆਈ ਵਡਾ ਪਾਇਆ ॥੭॥**

ਜਿਨ੍ਹਾਂ ਸਬਰ ਸੰਤੋਖ ਵਿਚ ਰਹਿਣ ਵਾਲਿਆਂ ਜੀਵਾਂ ਨੇ ਗੁਰੂ ਭਾਵ ਅਕਾਲ ਪੁਰਖ ਦੇ ਲੜ ਲੱਗ ਕੇ ਤੇ ਸਿਮਰਨ ਕਰਕੇ ਸੇਵਾ ਕੀਤੀ, ਉਹ ਹੀ ਉਸ 'ਸਚੋ ਸਚੁ' ਭਾਵ ਸਚ-ਸਰੂਪ ਨੂੰ ਧਿਆਉਂਦੇ ਹਨ। ਉਹ ਕਦੇ ਮੰਦੇ ਕੰਮਾਂ ਵੱਲ ਕਦਮ ਨਹੀਂ ਪੁਟਦੇ ਅਤੇ 'ਸੁਕ੍ਰਿਤੁ' ਭਾਵ ਸੱਚੀ ਕਿਰਤ ਤੇ ਸ਼ੁਭ ਕਰਮ ਕਰਦੇ ਧਰਮ ਅਨੁਸਾਰ ਆਪਣੇ ਜੀਵਨ ਦੀ ਕਮਾਈ ਕਰਦੇ ਹਨ। ਉਨ੍ਹਾਂ ਸੰਸਾਰ ਦੇ 'ਬੰਧਨਾ' ਜਾਂ ਜੰਜਾਲਾਂ ਦੇ ਮੋਹ ਨੂੰ ਤੋੜ ਦਿੱਤਾ ਹੁੰਦਾ ਹੈ ਅਤੇ ਉਹ ਅੰਨ ਤੇ ਪਾਣੀ ਵੀ ਥੋੜਾ ਹੀ ਖਾਂਦੇ ਜਾਂ ਅਲਪ ਅਹਾਰ ਹੀ ਕਰਦੇ ਹਨ। ਹੇ ਅਕਾਲ ਪੁਰਖ! ਤੂੰ ਬੜੀਆਂ ਬਖ਼ਸ਼ਿਸ਼ਾਂ ਕਰਨ ਵਾਲਾ ਹੈਂ ਅਤੇ ਤੂੰ ਰੋਜ਼ਾਨਾ 'ਸਵਾਇਆ'

ਭਾਵ ਅਧਿਕ ਤੋਂ ਅਧਿਕ ਦਾਤਾਂ ਬਖ਼ਸ਼ਦਾ ਹੈਂ। (ਤਾਤਪਰਜ ਇਹ ਹੈ) ਕਿ ਅਕਾਲ ਪੁਰਖ ਦੀ ਵਡਿਆਈ ਤੇ ਸਿਫ਼ਤ-ਸਾਲਾਹ ਕਰਕੇ ਹੀ (ਸੰਤੋਖੀ ਮਨੁੱਖਾਂ) ਨੇ 'ਵਡਾ' ਜਾਂ ਵੱਡੇ ਅਕਾਲ ਪੁਰਖ ਨੂੰ ਪਾਇਆ ਹੈ।

**ਸਲੋਕੁ ਮਃ ੧ ॥**

**ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥**
**ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਹ॥**
**ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥**
**ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥**
**ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥**
**ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥**
**ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥**
**ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥**
**ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥੧॥**

ਹੇ ਨਾਨਕ! ਪੁਰਖਾਂ ਜਾਂ ਮਨੁੱਖਾਂ, ਬਿਰਖਾਂ, ਤੀਰਥਾਂ, ਤਟਾਂ ਭਾਵ ਨਦੀਆਂ ਦੇ ਕੰਢਿਆਂ, ਮੇਘਾਂ ਜਾਂ ਬਦਲਾਂ, ਖੇਤਾਂ, ਦੀਪਾਂ ਅਰਥਾਤ ਟਾਪੂਆਂ, ਲੋਆਂ ਭਾਵ ਵਿਭਿੰਨ ਲੋਕਾਂ (ਸਤ ਲੋਕ ਧਰਤੀ ਤੋਂ ਉਤਾਂਹ ਤੇ ਸਤ ਲੋਕ ਧਰਤੀ ਤੋਂ ਹੇਠਲੇ ਪਾਸੇ ਹਨ), ਮੰਡਲਾਂ ਭਾਵ ਚੱਕਰਾਂ (ਚੰਦ, ਸੂਰਜ, ਧਰਤੀ ਆਦਿ ਕੁਝ ਗ੍ਰਹਿਆਂ ਦੇ ਇਕੱਠਾ ਦੇ ਚੱਕਰ), ਖੰਡਾਂ ਅਰਥਾਤ ਨੌ ਖੰਡਾਂ (ਜਿਵੇਂ ਭਰਤ ਖੰਡ ਆਦਿ), ਵਰਭੰਡਾਂਹ ਅਰਥਾਤ ਬ੍ਰਹਮੰਡ (ਬ੍ਰਹਮ ਦਾ ਅੰਡਾ) ਜਾਂ ਸ੍ਰਿਸ਼ਟੀ, ਅੰਡਜ (ਅੰਡੇ ਤੋਂ ਪੈਦਾ ਹੋਣ ਵਾਲੇ ਜੀਆਂ), ਜੇਰਜ (ਜੇਰ ਤੋਂ ਪੈਦਾ ਹੋਏ ਜੀਆਂ - ਪਸ਼ੂ, ਮਨੁੱਖ ਆਦਿ), ਉਤਭੁਜ (ਧਰਤੀ ਵਿਚੋਂ ਪੈਦਾ ਹੋਣ ਵਾਲੀਆਂ ਵਸਤਾਂ ਜਿਵੇਂ ਬਨਸਪਤੀ ਆਦਿ), ਖਾਣੀ ਭਾਵ ਉਤਪਤੀ ਦੀ ਥਾਂ ਜਾਂ ਚਾਰ ਖਾਣੀਆਂ, ਸੇਤਜਾਂਹ (ਸ੍ਵੈਦਜ) ਭਾਵ ਪਸੀਨੇ ਤੋਂ ਪੈਦਾ ਹੋਏ ਜੀਆਂ (ਜੂਆਂ, ਕੀੜੇ, ਕਿਰਮ ਆਦਿ), ਸਰਾਂ ਜਾਂ ਸਮੁੰਦਰਾਂ ਤੇ ਮੇਰਾਂ ਅਰਥਾਤ ਪਰਬਤਾਂ ਦੇ ਜੀਅ-ਜੰਤਾਂ ਦੀ ਗਿਣਤੀ-ਮਿਣਤੀ ਉਹ ਆਪ ਹੀ ਜਾਣਦਾ ਹੈ। ਹੇ ਨਾਨਕ! ਅਕਾਲ ਪੁਰਖ ਸਾਰੇ ਜੀਅ-ਜੰਤੂਆਂ ਨੂੰ ਪੈਦਾ ਕਰਕੇ ਸਭਨਾਂ ਦੀ ਸੰਭਾਲ ਕਰਦਾ ਹੈ। ਜਿਸ ਕਰਤਾਰ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ, ਉਸ ਦੀ ਪਾਲਣਾ ਦਾ ਫ਼ਿਕਰ ਵੀ ਉਸੇ ਨੂੰ ਹੀ ਹੈ। ਜਿਸ ਕਰਤਾਰ ਨੇ ਜਗਤ ਪੈਦਾ ਕੀਤਾ ਹੈ, ਉਹੀ ਕਰਤਾ ਸਭ ਦੀ ਪਾਲਣਾ ਲਈ ਚਿੰਤਾ ਕਰਦਾ ਹੈ। ਉਸ ਅਕਾਲ ਪੁਰਖ ਨੂੰ 'ਜੋਹਾਰੀ' ਭਾਵ ਨਮਸਕਾਰ ਕਰਦਾ ਹਾਂ, 'ਸੁਅਸਤਿ' ਭਾਵ ਉਸ ਦੀ ਜੈ-ਜੈ ਕਾਰ ਆਖਦਾ ਹਾਂ, ਉਸ ਦਾ 'ਦੀਬਾਣੁ' ਜਾਂ ਦਰਬਾਰ 'ਅਭਗੁ' ਭਾਵ ਨਾਸ-ਰਹਿਤ ਹੈ। ਹੇ ਨਾਨਕ! ਉਸ ਅਕਾਲ ਪੁਰਖ ਦੇ ਸੱਚੇ ਨਾਮ ਦੀ ਪ੍ਰਾਪਤੀ ਤੋਂ ਬਿਨਾਂ ਟਿੱਕਾ ਜਾਂ ਤਿਲਕ ਅਤੇ 'ਤਗੁ' ਜਾਂ ਜਨੇਊ ਆਦਿ ਸਭ ਧਾਰਮਿਕ ਭੇਖ ਕਿਸੇ ਕੰਮ ਦੇ ਨਹੀਂ ਤੇ ਉਹ ਸਭ ਵਿਅਰਥ ਹਨ।

ਮਃ ੧ ॥

**ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ ॥**
**ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ॥**
**ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥**
**ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥**
**ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥**
**ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥੨॥**

ਲਖਾਂ ਹੀ ਨੇਕੀਆਂ ਤੇ ਚੰਗਿਆਈਆਂ ਕੀਤੀਆਂ ਜਾਣ, ਲਖਾਂ ਹੀ 'ਪੁੰਨਾ' ਭਾਵ ਪੁੰਨ ਕਰਮ ਕੀਤੇ ਜਾਣ, ਜੋ ਸੰਸਾਰ ਨੂੰ ਪ੍ਰਵਾਨ ਹੋਣ; ਲਖਾਂ ਹੀ ਤਪ ਤੇ ਤੀਰਥਾਂ ਉਤੇ ਜਾਕੇ ਇਸ਼ਨਾਨ ਕੀਤੇ ਜਾਣ; 'ਬੇਬਾਣ' ਅਰਥਾਤ ਜੰਗਲਾਂ ਵਿਚ ਜਾਕੇ ਸਹਿਜ ਨਾਲ ਜੋਗ-ਸਾਧਨ ਕੀਤੇ ਜਾਣ; ਲਖਾਂ ਹੀ ਸੂਰਮਤਾਈਆਂ ਰਣ-ਭੂਮੀ ਵਿਚ ਵਿਖਾਈਆਂ ਜਾਣ; ਲੜਾਈ ਵਿੱਚ ਹੀ ਪਰਾਣ ਨਿਕਲ ਜਾਣ; ਲਖਾਂ ਤਰੀਕਿਆ ਨਾਲ ਸੁਰਤ ਨੂੰ ਟਿਕਾਉਣ ਲਈ ਵੇਦਾਂ, ਪੁਰਾਣਾਂ ਦੇ ਪਾਠ ਪੜ੍ਹੇ ਜਾਣ, ਪਰ ਹੇ ਨਾਨਕ! ਇਹ ਸਾਰੀਆਂ ਸਿਆਣਪਾਂ ਮਿਥਿਆ ਜਾਂ ਵਿਅਰਥ ਹਨ। ਜਿਸ ਕਰਤੇ ਨੇ ਸ੍ਰਿਸ਼ਟੀ ਰਚੀ ਹੈ ਤੇ ਜੀਵਾਂ ਦਾ 'ਆਵਣ ਜਾਣੁ' ਭਾਵ ਜੰਮਣਾ-ਮਰਨਾ ਲਿਖਿਆ ਹੈ, ਉਸ ਦੀ ਬਖ਼ਸ਼ਿਸ਼ ਦਾ ਪਾਤਰ ਬਣਨ ਲਈ 'ਸਦਾ ਨੀਸ਼ਾਣੁ' ਅਰਥਾਤ ਭਗਤੀ ਰੂਪੀ ਸੱਚੇ ਕਰਮ ਕਰਨ ਦਾ ਨਿਸ਼ਾਨ ਲੁਆਣਾਂ ਹੀ ਉੱਤਮ ਮੱਤ ਹੈ।

**ਪਉੜੀ ॥**

**ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ ॥**
**ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨ੍ਹੀ ਸਚੁ ਕਮਾਇਆ ॥**
**ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ ਕੈ ਹਿਰਦੈ ਸਚੁ ਵਸਾਇਆ ॥**
**ਮੂਰਖ ਸਚੁ ਨ ਜਾਣਨ੍ਹੀ ਮਨਮੁਖੀ ਜਨਮੁ ਗਵਾਇਆ ॥**
**ਵਿਚਿ ਦੁਨੀਆ ਕਾਹੇ ਆਇਆ ॥੮॥**

ਹੇ ਅਕਾਲ ਪੁਰਖ ! ਇਕ ਤੂੰ ਹੀ ਸੱਚਾ ਸਾਹਿਬ ਹੈਂ, ਜਿਸ ਸੱਚੇ ਨੇ ਸੱਚ ਦਾ ਵਰਤਾਰਾ ਕੀਤਾ ਹੈ। ਜਿਸ ਨੂੰ ਤੂੰ ਸੱਚ ਦੇਂਦਾ ਹੈ; ਉਸ ਨੂੰ ਹੀ ਸੱਚ ਮਿਲਦਾ ਹੈ ਤੇ ਤਾਂ ਹੀ ਉਹ ਸੱਚ ਨੂੰ ਕਮਾਉਂਦੇ ਹਨ। ਸਤਿਗੁਰੂ ਨੂੰ ਮਿਲਣ ਨਾਲ ਹੀ ਉਨ੍ਹਾਂ ਨੇ ਸੱਚ ਪਾਇਆ ਹੈ, ਜਿਨ੍ਹਾਂ ਦੇ ਹਿਰਦੇ ਵਿੱਚ (ਸਤਿਗੁਰੂ ਨੇ) ਸੱਚ ਨੂੰ ਟਿਕਾਇਆ ਹੈ। ਮੂਰਖ ਬੰਦੇ ਸੱਚ ਨੂੰ ਨਹੀਂ ਜਾਣਦੇ ਉਹ ਮਨਮੁਖ ਬਣ ਕੇ ਆਪਣਾ ਜਨਮ ਅਜਾਈਂ ਗੁਆ ਲੈਂਦੇ ਹਨ। ਉਨ੍ਹਾਂ ਦਾ ਦੁਨੀਆਂ ਆਉਣ ਦਾ ਭਾਵ ਜਨਮ ਲੈਣ ਦੀ ਕੋਈ ਸਾਰਥਕਤਾ ਨਹੀਂ ਹੁੰਦੀ।

**ਸਲੋਕੁ ਮਃ ੧ ॥**

**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥**
**ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥**

**ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥**
**ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥**
**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥੧॥**

(ਬੇਸ਼ਕ ਪੋਥੀਆਂ) ਪੜ੍ਹ-ਪੜ੍ਹ ਕੇ ਗਡੀਆਂ ਲੱਦ ਲਈਏ ਤੇ ਹੋਰ ਪੋਥੀਆਂ ਪੜ੍ਹ-ਪੜ੍ਹ ਕੇ 'ਭਰੀਅਹਿ ਸਾਥ' ਭਾਵ ਢੇਰਾਂ ਦੇ ਢੇਰ ਲਾ ਲਈਏ; ਪੋਥੀਆਂ ਪੜ੍ਹ-ਪੜ੍ਹ ਕੇ 'ਖਾਤ' ਅਰਥਾਤ ਉਨ੍ਹਾਂ ਨੂੰ ਟੋਇਆਂ ਵਿੱਚ ਦਬਾ ਦੇਈਏ; ਜੇ (ਉਮਰਾਂ ਦੇ) ਸਾਲਾਂ ਦੇ ਸਾਲ ਪੋਥੀਆਂ ਪੜ੍ਹਦੇ ਰਹੀਏ ਅਤੇ ਸਾਲ ਦੇ ਜਿਤਨੇ ਮਹੀਨੇ ਹਨ, ਉਨ੍ਹਾਂ ਵਿੱਚ ਵੀ ਪੜ੍ਹਦੇ ਰਹੀਏ; ਭਾਵੇ ਜਿਤਨੀ ਆਰਜਾ ਜਾਂ ਉਮਰ ਹੈ, ਪੜ੍ਹਦਿਆਂ ਹੀ ਗੁਜ਼ਾਰ ਦਈਏ ਅਤੇ ਜ਼ਿੰਦਗੀ ਦੇ ਜਿਤਨੇ ਸੁਆਸ ਹਨ, ਉਨ੍ਹਾਂ ਵਿੱਚ ਵੀ ਪੜ੍ਹਦੇ ਰਹੀਏ, ਉਹ ਸਭ ਕਿਸੇ ਅਰਥ ਨਹੀਂ। ਹੇ ਨਾਨਕ! ਰੱਬੀ ਲੇਖੇ ਵਿੱਚ ਕੇਵਲ ਇਕ ਗੱਲ ਭਾਵ ਨਾਮ ਦੀ ਕਮਾਈ ਹੀ ਕਬੂਲ ਹੋਣੀ ਹੈ, ਹੋਰ ਉਦਮ ਤਾਂ ਆਪਣੀ ਹਉਮੈ ਵਿੱਚ 'ਝਖਣਾ ਝਾਖ' ਭਾਵ ਝਖਾਂ ਮਾਰਨੀਆਂ ਤੇ ਭਟਕਦੇ ਫਿਰਨਾ ਹੀ ਹੈ।

**ਮਃ ੧ ॥**

**ਲਿਖਿ ਲਿਖਿ ਪੜਿਆ ਤੇਤਾ ਕੜਿਆ ॥**
**ਬਹੁ ਤੀਰਥ ਭਵਿਆ ਤੇਤੋ ਲਵਿਆ ॥**
**ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥**
**ਸਹੁ ਵੇ ਜੀਆ ਅਪਣਾ ਕੀਆ ॥**
**ਅੰਨੁ ਨ ਖਾਇਆ ਸਾਦੁ ਗਵਾਇਆ ॥**
**ਬਹੁ ਦੁਖੁ ਪਾਇਆ ਦੂਜਾ ਭਾਇਆ ॥**
**ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ ॥**
**ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ ॥**
**ਪਗ ਉਪੇਤਾਣਾ ਅਪਣਾ ਕੀਆ ਕਮਾਣਾ ॥**
**ਅਲੁ ਮਲੁ ਖਾਈ ਸਿਰਿ ਛਾਈ ਪਾਈ ॥**
**ਮੂਰਖਿ ਅੰਧੈ ਪਤਿ ਗਵਾਈ ॥**
**ਵਿਣੁ ਨਾਵੈ ਕਿਛੁ ਥਾਇ ਨ ਪਾਈ ॥**
**ਰਹੈ ਬੇਬਾਣੀ ਮੜੀ ਮਸਾਣੀ ॥**
**ਅੰਧੁ ਨ ਜਾਣੈ ਫਿਰਿ ਪਛੁਤਾਣੀ ॥**
**ਸਤਿਗੁਰੁ ਭੇਟੇ ਸੋ ਸੁਖੁ ਪਾਏ ॥**
**ਹਰਿ ਕਾ ਨਾਮੁ ਮੰਨਿ ਵਸਾਏ ॥**
**ਨਾਨਕ ਨਦਰਿ ਕਰੇ ਸੋ ਪਾਏ ॥**
**ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥੨॥**

ਮਨੁੱਖ ਲਿਖ-ਲਿਖ ਦੇ ਜਿਤਨੀ (ਵਿਦਿਆ) ਪੜ੍ਹਦਾ ਰਿਹਾ, ਉਤਨਾ ਹੀ 'ਕੜਿਆ' ਭਾਵ ਵਿਦਿਆ ਦੇ ਹੰਕਾਰ ਵਿੱਚ ਸੜਦਾ ਰਿਹਾ। ਜਿਤਨਾ-ਜਿਤਨਾ ਹੀ ਕੋਈ ਮਨੁੱਖ ਬਹੁਤਾ ਭੌਂਦਾ ਫਿਰਿਆ, ਉਤਨਾ ਹੀ ਬਹੁਤਾ 'ਲਵਿਆ' ਜਾਂ ਭਉਂ-ਭਉਂ ਕਰ ਕੇ ਬੋਲਦਾ ਰਿਹਾ। ਜਿਸਨੇ ਬਹੁਤੇ ਭੇਖ ਧਾਰਨ ਕੀਤੇ, ਉਸ ਨੇ ਦੇਹੀ ਨੂੰ ਹੀ ਦੁੱਖ ਦਿੱਤਾ ਹੈ। ਹੇ ਜੀਵ! ਆਪਣੇ ਕੀਤੇ ਕੰਮਾਂ ਦੇ ਦੁੱਖਾਂ ਦੀ ਸਹਿਣਾ ਕਰ। ਜਿਸ ਨੇ ਅੰਨ ਨਹੀਂ ਖਾਧਾਂ, ਉਸ ਨੇ ਵੀ (ਖਾਣ-ਪੀਣ) ਦਾ ਸਵਾਦ ਹੀ ਗਵਾਇਆ ਹੈ, ਉਸ ਨੇ ਆਪਣੀ ਜ਼ਿੰਦਗੀ ਐਵੇਂ ਹੀ ਤਲਖ ਬਣਾਈ ਹੋਈ ਹੈ, ਤੇ ਦੁੱਖ ਸਹਾਰ ਰਿਹਾ ਹੈ। ਜਿਸ ਨੇ ਕਪੜੇ ਨਹੀਂ ਪਾਏ ਉਹ ਵੀ 'ਅਹਿਨਿਸਿ' ਭਾਵ ਦਿਨ-ਰਾਤ 'ਕਹਰੈ' ਜਾਂ ਕਹਰ ਭਾਵ ਦੁੱਖ ਸਹਾਰਦਾ ਹੈ। ਜੋ ਮੋਨ ਧਾਰ ਕੇ 'ਵਿਗੂਤਾ' ਭਾਵ ਅਸਲੀ ਰਾਹ ਤੋਂ ਖੁੰਝਿਆ ਰਿਹਾ, ਉਹ ਗੁਰੂ ਤੋਂ ਬਿਨਾਂ ਅਵਿਦਿਆ ਦੀ ਨੀਂਦ ਵਿਚ ਸੁਤਾ ਹੋਇਆ ਕਿਸ ਤਰ੍ਹਾਂ ਜਾਗੇਗਾ? ਜੋ ਪੈਰਾਂ ਤੋਂ ਉਪੇਤਾਣਾ ਅਰਥਾਤ ਨੰਗਾ ਰਹਿੰਦਾ ਹੈ, ਉਹ ਵੀ ਆਪਣੇ ਕੀਤੇ ਹੋਏ ਦਾ ਹੀ ਫਲ ਪਾ ਰਿਹਾ ਹੈ। ਜਿਸ ਨੇ ਵਾਮ-ਮਾਰਗੀ ਹੋਕੇ 'ਅਲੁ ਮਲੁ' ਭਾਵ ਮਲ-ਮੂਤਰ ਖਾਧਾ-ਪੀਤਾ ਹੈ, ਉਸ ਨੇ ਅਘੋਰੀ ਸਾਧੂ ਹੋ ਕੇ ਸਿਰ ਤੇ 'ਛਾਈ' ਜਾਂ ਸਵਾਹ ਹੀ ਪਾਈ ਹੈ। ਉਸ ਮੂਰਖ ਅੰਨ੍ਹੇ ਨੇ ਅਗਿਆਨੀ ਹੋ ਕੇ ਆਪਣੀ ਪਤ ਜਾਂ ਇਜ਼ਤ ਹੀ ਗਵਾਈ ਹੈ, ਕਿਉਂਕਿ ਪ੍ਰਭੂ ਦੇ ਨਾਮ ਤੋਂ ਬਿਨਾਂ ਹੋਰ ਕੁਝ ਵੀ 'ਥਾਇ ਨ ਪਾਈ' ਭਾਵ ਕਬੂਲ ਨਹੀਂ ਹੁੰਦਾ। ਜੋ ਮੜ੍ਹੀਆਂ, ਮਸਾਣਾ ਤੇ ਜੰਗਲਾਂ ਵਿੱਚ ਜਾਕੇ ਰਹਿੰਦਾ ਹੈ, ਉਹ 'ਅੰਧੁ' ਜਾਂ ਅਗਿਆਨੀ ਪ੍ਰਭੂ ਨੂੰ ਮਿਲਣ ਦਾ ਰਾਹ ਨਹੀਂ ਸਮਝਦਾ ਤੇ ਮਗਰੋਂ ਪਛਤਾਉਂਦਾ ਹੈ। ਜਿਹੜਾ ਮਨੁੱਖ ਸਤਿਗੁਰੂ ਨੂੰ ਭੇਟੇਗਾ, ਉਹੀ ਸੁਖ ਪਾਏਗਾ, ਉਹ ਹੀ ਹਰੀ ਦਾ ਨਾਮ ਮਨ ਅੰਦਰ ਵਸਾਉਂਦਾ ਹੈ। ਹੇ ਨਾਨਕ! ਜਿਸ ਉਤੇ ਦਾਤਾਰ ਮਿਹਰ ਦੀ ਨਜ਼ਰ ਕਰਦਾ ਹੈ, ਉਹੀ 'ਆਸ ਅੰਦੇਸੇ' ਭਾਵ ਸੰਸਾਰਕ ਖਾਹਿਸ਼ਾਂ ਤੇ ਫਿਕਰਾਂ ਤੋਂ ਨਿਰਲੇਪ ਹੋਕੇ ਗੁਰੂ ਦੇ ਸ਼ਬਦ ਦੁਆਰਾ ਹਉਮੈ ਨੂੰ ਸਾੜਦਾ ਹੈ।

**ਪਉੜੀ ॥**

**ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥**
**ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨ੍ਹੀ ਧਾਵਦੇ ॥**
**ਇਕਿ ਮੂਲੁ ਨ ਬੁਝਨ੍ਹਿ ਆਪਣਾ ਅਣਹੋਦਾ ਆਪੁ ਗਣਾਇਦੇ ॥**
**ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥**
**ਤਿਨ੍ਹ ਮੰਗਾ ਜਿ ਤੁਝੈ ਧਿਆਇਦੇ ॥ ੯॥**

ਹੇ ਅਕਾਲ ਪੁਰਖ! ਤੈਨੂੰ ਤੇਰੇ ਮਨ ਵਿੱਚ ਤੇਰੇ ਭਗਤ ਹੀ 'ਭਾਵਦੇ' ਜਾਂ ਚੰਗੇ ਕਰਮ ਲੱਗਦੇ ਹਨ, ਜੋ ਤੇਰੇ ਦਰ ਤੇ ਤੇਰੀ 'ਕੀਰਤਿ' ਜਾਂ ਸਿਫ਼ਤ-ਸਾਲਾਹ ਕਰਦੇ ਹਨ। ਹੇ ਨਾਨਕ! 'ਕਰਮਾ ਬਾਹਰੇ' ਭਾਵ ਭਾਗ-ਹੀਣ ਮਨੁੱਖਾਂ ਨੂੰ ਤੇਰੇ ਦਰਬਾਰ ਵਿੱਚ ਕੋਈ ਢੋਈ ਨਹੀਂ ਮਿਲਣੀ ਤੇ ਉਹ ਭਟਕਦੇ ਹੀ ਫਿਰਦੇ ਰਹਿੰਦੇ ਹਨ। ਉਹ ਆਪਣੇ ਮੂਲ ਜਾਂ ਅਸਲੇ ਨੂੰ ਨਹੀਂ ਸਮਝਦੇ ਅਤੇ ਐਵੇਂ ਹੀ ਆਪਣੇ ਆਪ ਨੂੰ ਵੱਡਾ ਸਦਾਉਂਦੇ ਹਨ। ਹੇ

ਅਕਾਲ ਪੁਰਖ! ਮੈਂ ਤਾਂ ਨੀਵੀਂ ਜਾਤ ਦਾ 'ਢਾਢੀਕਾ' ਭਾਵ ਢਾਢੀ ਹਾਂ, ਹੋਰ ਲੋਕੀ ਆਪਣੇ ਆਪ ਨੂੰ ਉੱਤਮ ਜਾਤ ਵਾਲਾ ਸਦਾਉਂਦੇ ਹਨ। ਮੈਂ ਤਾਂ ਉਨ੍ਹਾਂ ਭਗਤਾਂ ਦੀ ਸਰਣ ਮੰਗਦਾ ਹਾਂ, ਜਿਹੜੇ ਤੈਨੂੰ ਧਿਆਉਂਦੇ ਹਨ।

**ਸਲੋਕੁ ਮਃ ੧ ॥**

**ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥**
**ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥**
**ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥**
**ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥**
**ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥**
**ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥**
**ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥**
**ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥**
**ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥੧॥**

ਰਾਜਾ ਵੀ 'ਕੂੜ' ਭਾਵ ਅਸੱਤਿ ਜਾਂ ਝੂਠ ਹੈ, ਪਰਜਾ ਵੀ ਅਸੱਤਿ ਹੈ ਅਤੇ ਸਾਰਾ ਸੰਸਾਰ ਵੀ ਅਸੱਤਿ ਹੈ। ਇਸ ਸੰਸਾਰ ਵਿੱਚ ਇਹਨਾਂ ਰਾਜਿਆਂ ਦੇ ਮੰਡਪ ਜਾਂ ਸ਼ਾਨਦਾਰ ਸ਼ਾਮਿਆਨੇ ਤੇ ਮਹਲ-ਮਾੜੀਆਂ ਵੀ ਛਲ ਹਨ। ਸੋਨਾ, ਚਾਂਦੀ ਅਤੇ ਇਨ੍ਹਾਂ ਨੂੰ ਪੈਹਨਣ ਵਾਲੇ ਵੀ ਅਸੱਤਿ ਹਨ। ਇਹ ਸਰੀਰ 'ਕਾਇਆ' ਭਾਵ ਆਕਾਰ, ਸੋਹਣੇ ਕਪੜੇ ਤੇ ਬੇਅੰਤ ਸੋਹਣਾ ਰੂਪ ਵੀ ਛਲ ਹੀ ਹੈ। 'ਮੀਆ' ਭਾਵ ਪਤੀ ਅਸੱਤਿ ਹੈ, 'ਬੀਬੀ' ਜਾਂ ਪਤਨੀ ਵੀ 'ਅਸੱਤਿ' ਹੈ ਅਤੇ ਇਹ ਇਸਤ੍ਰੀ ਮਰਦ ਵਾਲੇ ਸੰਬੰਧ ਦੇ ਛਲ ਵਿੱਚ ਹੀ ਖਚਤ ਹੋਕੇ 'ਖਾਰੁ' ਭਾਵ ਖੁਆਰ ਹੁੰਦੇ ਹਨ। ਇਸ ਦ੍ਰਿਸ਼ਟਮਾਨ ਸੰਸਾਰ ਦੇ ਛਲ ਵਿੱਚ ਫਸੇ ਹੋਏ ਮਨੁੱਖ ਦਾ ਝੂਠ ਜਾਂ ਛਲ ਨਾਲ 'ਨੇਹੁ' ਭਾਵ ਮੋਹ ਪੈ ਗਿਆ ਹੈ ਅਤੇ ਇਸ ਨੂੰ ਆਪਣਾ 'ਕਰਤਾਰੁ' ਜਾਂ ਪੈਦਾ ਕਰਨ ਵਾਲਾ ਭੁੱਲ ਗਿਆ ਹੈ। ਇਸ ਲਈ ਕਿਹੜੇ ਮਨੁੱਖ ਨਾਲ ਦੋਸਤੀ ਕਰੀਏ? ਜਦੋਂ ਕਿ ਸਾਰਾ ਸੰਸਾਰ ਹੀ 'ਚਲਣਹਾਰੁ' ਭਾਵ ਨਾਸਵੰਤ ਹੈ। 'ਕੂੜ' ਭਾਵ ਛਲ ਸਭ ਨੂੰ ਮਿੱਠਾ ਲੱਗਦਾ ਹੈ, ਇਹ ਤਾਂ ਸਭ ਨੂੰ ਆਖਿਉਂ ਵਾਂਗੂ ਮਿੱਠਾ ਲੱਗਦਾ ਹੈ ਅਤੇ ਇਸ ਤਰ੍ਹਾਂ ਇਹ ਛਲ ਸਾਰੇ ਸੰਸਾਰ ਰੂਪੀ ਬੇੜੇ ਵਿੱਚ ਮਨੁੱਖਾਂ ਦੇ ਪੂਰ ਹੀ ਡੋਬ ਰਿਹਾ ਹੈ। ਨਾਨਕ (ਗੁਰੂ ਜੀ) ਤੇਰੇ ਅੱਗੇ ਬੇਨਤੀ ਕਰਦੇ ਹਨ, ਹੇ ਅਕਾਲ ਪੁਰਖ! ਤੈਥੋਂ ਬਿਨਾਂ (ਇਹ ਸਾਰਾ ਜਗਤ) ਸਭ ਕੂੜ ਜਾਂ ਛਲ ਹੀ ਹੈ।

**ਮਃ ੧ ॥**

**ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥**
**ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥**
**ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥**
**ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥**

**ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥**
**ਧਰਤਿ ਕਾਇਆ ਸਾਧ ਕੈ ਵਿਚਿ ਦੇਇ ਕਰਤਾ ਬੀਉ ॥**
**ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥**
**ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥**
**ਸਚੁ ਤਾ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥**
**ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥**
**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥**
**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥੨॥**

ਸੱਚ ਤਾਂ ਹੀ ਜਾਣਿਆ ਜਾ ਸਕਦਾ ਹੈ, ਜਦੋਂ ਹਿਰਦੇ ਵਿੱਚ ਸੱਚੇ ਨਾਮ ਦਾ ਵਾਸਾ ਹੋਏ। ਉਸ ਸੱਚੇ ਨਾਮ ਨਾਲ ਅੰਦਰੋਂ ਝੂਠ ਦੀ ਮੈਲ ਲਹਿ ਜਾਂਦੀ ਹੈ ਅਤੇ ਉਹ ਨਾਮ ਸਰੀਰ ਨੂੰ ਧੋਕੇ ਸਾਫ਼ ਬਣਾ ਦਿੰਦਾ ਹੈ। ਸੱਚ ਤਾਂ ਹੀ ਜਾਣਿਆ ਜਾ ਸਕਦਾ ਹੈ, ਜਦੋਂ ਜੀਵ 'ਸਚਿ' ਅਰਥਾਤ ਸੱਚੇ ਪ੍ਰਭੂ ਦੇ ਨਾਮ ਨਾਲ ਪਿਆਰ ਪਾਏ। ਜਦੋਂ ਨਾਮ ਨੂੰ ਸੁਣ ਕੇ ਮਨ 'ਰਹਸੀਐ' ਭਾਵ ਖਿੜਦਾ ਹੈ ਤਾਂ 'ਮੋਖ ਦੁਆਰੁ' ਜਾਂ ਮੁਕਤੀ ਦਾ ਦੁਆਰਾ ਪ੍ਰਾਪਤ ਹੁੰਦਾ ਹੈ। ਸੱਚ ਤਾਂ ਹੀ ਜਾਣਿਆ ਜਾਂਦਾ ਹੈ, ਜਦ ਕੋਈ ਮਨੁੱਖ ਰੱਬੀ ਜੀਵਨ ਗੁਜ਼ਾਰਨ ਦੀ ਜੁਗਤੀ ਜਾਣਦਾ ਹੋਏ। ਫਿਰ ਉਹ 'ਧਰਤਿ ਕਾਇਆ' ਭਾਵ ਸਰੀਰ ਰੂਪੀ ਧਰਤੀ ਨੂੰ ਸਾਧ ਜਾਂ ਸੰਵਾਰ ਕੇ ਇਸ ਵਿੱਚ ਕਰਤਾਰਪੁਰਖ ਦੇ ਨਾਮ ਦਾ ਬੀਜ ਬੀਜਦਾ ਹੈ। ਸੱਚ ਤਾਂ ਹੀ ਜਾਣਿਆ ਜਾਂਦਾ ਹੈ, ਜਦੋਂ ਮਨੁਖ ਸੱਚੀ ਸਿਖਿਆ (ਗੁਰੂ ਪਾਸੋਂ) ਲੈਂਦਾ ਹੈ, ਉਹ ਜੀਆਂ ਤੇ ਦਇਆ ਕਰਨੀ ਆਪਣਾ ਧਰਮ ਸਮਝਣ ਲੱਗ ਪੈਂਦਾ ਹੈ ਅਤੇ ਲੋੜਵੰਦਾਂ ਨੂੰ ਕੁਝ ਪੁੰਨ-ਦਾਨ ਕਰਦਾ ਹੈ। ਸੱਚ ਤਾਂ ਹੀ ਜਾਣਿਆ ਜਾਂਦਾ ਹੈ ਭਾਵ ਅਸਲੀਅਤ ਨਾਲ ਉਦੋਂ ਹੀ ਪਛਾਣ ਹੁੰਦੀ ਹੈ, ਜਦੋਂ ਮਨੁੱਖ ਆਤਮ-ਗਿਆਨ ਰਾਹੀਂ ਧੁਰ-ਅੰਦਰਲੇ ਤੀਰਥ ਉਤੇ ਟਿਕ ਜਾਏ ਅਤੇ ਆਪਣੇ ਸਤਿਗੁਰੂ ਪਾਸੋਂ ਸਿਖਿਆ ਲੈਕੇ ਅੰਦਰਲੇ ਤੀਰਥ ਉਤੇ ਬੈਠਾ ਰਹੇ ਭਾਵ ਅੰਤਰ-ਆਤਮੇ ਵਿੱਚ ਨਿਵਾਸ ਕਰੇ। ਨਾਨਕ (ਗੁਰੂ ਜੀ) ਬੇਨਤੀ ਕਰਕੇ ਆਖਦੇ ਹਨ, ਹੇ ਭਾਈ! ਜਿਨ੍ਹਾਂ ਮਨੁੱਖਾਂ ਦੇ ਪਲੇ ਸੱਚ ਹੁੰਦਾ ਹੈ, ਪ੍ਰਭੂ ਉਨ੍ਹਾਂ ਦੇ ਹਿਰਦੇ ਵਿਚੋਂ ਪਾਪਾਂ ਦੇ ਵਿਕਾਰਾਂ ਨੂੰ ਧੋ ਕੇ ਬਾਹਰ ਕੱਢ ਦਿੰਦਾ ਹੈ ਅਤੇ ਇਸ ਤਰ੍ਹਾਂ ਸੱਚ ਹਰੇਕ ਰੋਗ ਦਾ ਦਾਰੂ ਬਣ ਜਾਂਦਾ ਹੈ।

**ਪਉੜੀ ॥**

**ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ॥**
**ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ ॥**
**ਫਲੁ ਤੇਵਹੋ ਪਾਈਐ ਜੇਵੇਹੀ ਕਾਰ ਕਮਾਈਐ ॥**
**ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨ੍ਾ ਦੀ ਪਾਈਐ ॥**
**ਮਤਿ ਥੋੜੀ ਸੇਵ ਗਵਾਈਐ ॥੧੦॥**

ਸੰਤ-ਪੁਰਸ਼ਾਂ ਦੀ 'ਤਲੀ ਖਾਕੁ' ਭਾਵ ਚਰਨ-ਧੂੜ ਮੈਂ ਦਾਨ ਵਜੋਂ ਮੰਗਦਾ ਹਾਂ, ਜੇ ਇਹ

ਮਿਲ ਜਾਏ ਤਾਂ ਇਹ ਮਸਤਕ ਉਤੇ ਲਾਉਣੀ ਚਾਹੀਦੀ ਹੈ। ਝੂਠਾ ਲਾਲਚ (ਜੋ ਮਾਇਆ ਵਿਚ ਫਸਾਉਂਦਾ ਹੈ) ਛਡਣਾ ਚਾਹੀਦਾ ਹੈ ਅਤੇ ਇਕ ਚਿਤ ਹੋ ਕੇ 'ਅਲਖੁ' ਭਾਵ ਅਦ੍ਰਿਸ਼ਟ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ। 'ਜੇਵੇਹੀ' ਜਾਂ ਜਿਹੋ ਜਿਹੀ ਕਾਰ ਅਸੀਂ ਕਰਦੇ ਹਾਂ 'ਤਵੇਹੋ' ਭਾਵ ਉਹੋ ਜਿਹਾ ਹੀ ਫਲ ਮਿਲਦਾ ਹੈ। ਜੇ ਧੁਰੋਂ ਹੀ ਮੱਥੇ ਤੇ ਚੰਗੇ ਭਾਗ ਲਿਖੇ ਹੋਣ, ਤਾਂ ਸਤ-ਪੁਰਸ਼ਾਂ ਦੇ ਚਰਨਾਂ ਦੀ ਧੂੜ ਪ੍ਰਾਪਤ ਹੁੰਦੀ ਹੈ। ਜੇ ਆਪਣੀ ਥੋੜ੍ਹੀ ਮਤ ਦੀ ਹੀ ਟੇਕ ਰਖੀਏ ਤਾਂ ਇਸ ਆਸਰੇ ਕੀਤੀ ਹੋਈ ਸੇਵਾ ਤੇ ਘਾਲ ਕਮਾਈ ਵੀ ਗਵਾ ਲਈਦੀ ਹੈ ਅਰਥਾਤ ਉਹ ਵਿਅਰਥ ਚਲੀ ਜਾਂਦੀ ਹੈ।

**ਸਲੋਕੁ ਮਃ ੧ ॥**

**ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥**
**ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥**
**ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥**
**ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥**
**ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥**
**ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥੧॥**

ਸੱਚ ਵਾਲੀ ਰਹਿਣੀ ਦਾ ਕਾਲ ਪੈ ਗਿਆ ਹੈ, ਸਭ ਪਾਸੇ ਕੂੜ ਹੀ 'ਵਰਤਿਆ' ਅਰਥਾਤ ਫੈਲਿਆ ਹੋਇਆ ਹੈ ਅਤੇ ਕਲਿਜੁਗ ਦੇ ਪਾਪਾਂ ਦੀ ਕਾਲਖ ਕਾਰਨ ਲੋਕ 'ਬੇਤਾਲ' ਭਾਵ ਭੂਤਨੇ ਬਣੇ ਹੋਏ ਹਨ ਤੇ ਜਗਤ ਦੇ ਮੋਹ ਵਿੱਚ ਉਨ੍ਹਾਂ ਦੀ ਬਿਰਤੀ ਮਿਲੀਨ ਹੋ ਗਈ ਹੈ। (ਪਹਿਲੇ ਜੁਗਾਂ ਵਿੱਚ) ਜਿਨ੍ਹਾਂ ਨੇ ਸਤਿ ਦਾ ਬੀਜ ਬੀਜਿਆ, ਉਹ ਇਸ ਜਗਤ ਤੋਂ ਸੋਭਾ ਖਟ ਕੇ ਗਏ, ਪਰ ਹੁਣ ਉਹ (ਸਤਿ ਦਾ) ਬੀਜ ਦਾਲ ਵਾਂਗੂ ਦੋ-ਫਾੜ ਹੋ ਗਿਆ ਹੈ ਅਤੇ ਦਾਲ ਅੰਕੁਰ ਕਿਵੇਂ ਉਗ ਸਕਦਾ ਹੈ ਭਾਵ ਦੁਚਿਤੇ-ਪਨ ਦੇ ਕਾਰਨ ਜੀਵਾਂ ਦਾ ਮਨ ਨਾਮ ਵਿੱਚ ਨਹੀਂ ਜੁੜਦਾ। ਬੀਜ ਉਗਦਾ ਤਾਂ ਹੀ ਹੈ ਜੇ ਬੀਜ 'ਇਕੁ' ਭਾਵ ਸਾਬਤ ਹੋਏ ਅਤੇ ਰੁੱਤਾਂ ਵਿਚੋਂ ਰੁੱਤ ਵੀ ਬੀਜ ਦੇ ਉਗਣ ਅਨੁਸਾਰ ਹੋਵੇ ਅਰਥਾਤ ਨਾਮ-ਅੰਕੁਰ ਵੀ ਤਾਂ ਹੀ ਫੁਟਦਾ ਹੈ, ਜੇ ਮਨ ਸਾਬਤ ਹੋਏ ਅਤੇ ਪੂਰੀ ਤਰ੍ਹਾਂ ਪ੍ਰਭੂ ਨਾਮ ਨਾਲ ਇਕਾਗਰ ਹੋ ਕੇ ਜੁੜਿਆ ਹੋਏ। ਹੇ ਨਾਨਕ! ਜਿਵੇਂ 'ਪਾਹੈ' ਭਾਵ ਪਾਹ ਜਾਂ ਲਾਗ (ਕੋਰੇ ਕਪੜੇ ਨੂੰ ਪੱਕਾ ਰੰਗ ਚਾੜ੍ਹਨ ਲਈ ਰਿਝਦੇ ਪਾਣੀ ਵਿੱਚ ਪਾਇਆ ਜਾਂਦਾ ਹੈ) ਤੋਂ ਬਿਨਾਂ ਕੋਰੇ ਕਪੜੇ ਨੂੰ ਪੱਕਾ ਰੰਗ ਨਹੀਂ ਚੜ੍ਹਦਾ, ਇਸੇ ਤਰ੍ਹਾਂ ਇਸ ਕੋਰੇ ਮਨ ਨੂੰ ਰੱਬੀ- ਨਾਮ ਦੇ ਰੰਗ ਵਿੱਚ ਰੰਗਣਾ ਹੋਵੇ ਤਾਂ ਪਹਿਲਾਂ ਇਸ ਨੂੰ ਭੈ ਅਰਥਾਤ ਰੱਬੀ ਡਰ ਰੂਪੀ 'ਖੁੰਬਿ' ਜਾਂ ਖੁੰਬ (ਧੋਬੀ ਦਾ ਉਹ ਭਾਂਡਾ ਜਿਸ ਵਿੱਚ ਖਾਰ ਨਾਲ ਮਿਲਿਆ ਪਾਣੀ ਪਾ ਕੇ ਕਪੜਿਆਂ ਨੂੰ ਕਾੜ੍ਹਿਆ ਜਾਂਦਾ ਹੈ) ਤੇ ਚੜ੍ਹਾਇਆ ਜਾਏ ਅਤੇ ਫੇਰ ਨਾਲ ਹੀ ਨਾਮ-ਸਿਮਰਨ ਲਈ ਮਿਹਨਤ ਤੇ ਉਦਮ ਦੀ ਪਾਹ ਦੀ ਭਾਵਨਾ ਵੀ ਹਿਰਦੇ ਵਿਚ ਹੋਵੇ। ਹੇ ਨਾਨਕ! ਜੇ ਕਰ ਇਸ ਤਰ੍ਹਾਂ ਇਸ ਮਨ ਨੂੰ ਰੱਬੀ-ਭਗਤੀ ਵਿਚ ਰੰਗਿਆ ਜਾਏ ਤਾਂ 'ਕੂੜੇ ਸੋਇ' ਭਾਵ ਕੂੜਾ ਜਾਂ ਝੂਠ ਦੀ ਖਬਰ ਦੀ ਲੇਸ ਨਹੀ ਲੱਗਦੀ ਅਰਥਾਤ ਮਾਇਆ-ਛਲ ਬੰਦੇ ਦੇ ਨੇੜੇ ਨਹੀਂ

ਆਉਂਦਾ।

**ਮਃ ੧ ॥**

**ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥**
**ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥**
**ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥**
**ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ॥**
**ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥**
**ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥**
**ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥**
**ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥**
**ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥**
**ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥੨॥**

(ਕਲਿਜੁਗ ਵਿੱਚ) 'ਲਬੁ' ਭਾਵ ਪਦਾਰਥਾਂ ਦਾ ਲੋਭ ਤੇ ਪਾਪ ਦੋਵੇਂ ਰਾਜਾ ਤੇ 'ਮਹਤਾ' ਅਰਥਾਤ ਵਜ਼ੀਰ ਬਣੇ ਹੋਏ ਹਨ ਅਤੇ ਝੂਠ 'ਸਿਕਦਾਰੁ' ਜਾਂ ਚੌਧਰੀ ਬਣਿਆ ਹੋਇਆ ਹੈ। ਕਾਮ 'ਨੇਬੁ' ਅਥਵਾ ਨਾਇਬ ਹੈ, ਇਸੇ ਨੂੰ ਸਦ ਕੇ ਹੀ ਸਲਾਹ ਪੁਛੀ ਜਾਂਦੀ ਹੈ ਅਤੇ ਇਹ ਆਪਸ ਵਿੱਚ ਬੈਠ ਕੇ ਪਰਸਪਰ ਵਿਚਾਰ ਕਰਦੇ ਹਨ। (ਇਨ੍ਹਾਂ ਦੀ ਪਕੜ ਵਿੱਚ ਆਈ) ਪਰਜਾ ਗਿਆਨ ਤੋਂ ਸਖਣੀ ਹੋਣ ਕਰਕੇ ਮਾਨੋ ਅੰਨ੍ਹੀ ਹੋਈ-ਹੋਈ ਹੈ ਅਤੇ ਤ੍ਰਿਸ਼ਨਾ ਦੀ ਅੱਗ ਵਿੱਚ ਬਝੀ ਹੋਈ ਪਰਾਇਆ ਹੱਕ ਰੂਪ ਮੁਰਦਾਰ ਖਾਣ ਦੀ ਚੱਟੀ ਭਰ ਰਹੀ ਹੈ। ਜਿਹੜੇ ਗਿਆਨੀ ਭਾਵ ਗਿਆਨ-ਵਾਨ ਜਾਂ ਉਪਦੇਸ਼ਕ ਹਨ, ਉਹ ਨਚਦੇ ਤੇ ਵਾਜੇ ਵਜਾਉਂਦੇ ਹਨ ਅਤੇ ਕਈ ਤਰ੍ਹਾਂ ਦੇ (ਕ੍ਰਿਸ਼ਨ-ਰਾਧਾ ਦੇ) ਸੁੰਦਰ ਭੇਸ ਵਟਾਂਦੇ ਤੇ ਸ਼ਿੰਗਾਰ ਕਰਦੇ ਹਨ। ਉਹ ਉੱਚੀ-ਉੱਚੀ ਕੂਕਦੇ ਹੋਏ ਹੇਕਾਂ ਲਾਉਂਦੇ 'ਵਾਦਾ' ਭਾਵ ਜੋਧਿਆਂ ਦੀਆਂ ਜੰਗਾਂ ਦੇ ਪ੍ਰਸੰਗ ਗਾਉਂਦੇ ਹਨ ਅਤੇ ਸੂਰਮਿਆਂ ਦੀਆਂ ਬਹਾਦਰੀਆਂ ਦੀਆਂ ਵੀਚਾਰਾਂ ਸੁਣਾਉਂਦੇ ਹਨ। ਪੰਡਤ ਮੂਰਖ ਹੋ ਗਏ ਹਨ ਕਿਉਂਕਿ 'ਹਿਕਮਤਿ ਹੁਜਤਿ' ਅਰਥਾਤ ਚਲਾਕੀ ਤੇ ਹੁੱਜਤ ਨਾਲ ਦਲੀਲਾਂ ਦੇਣੀਆਂ ਜਾਣਦੇ ਹਨ ਅਤੇ ਉਹ ਕੇਵਲ 'ਸੰਜੈ' ਭਾਵ ਧਨ ਜੋੜਨ ਦੀ ਰੁਚੀ ਨਾਲ ਪਿਆਰ ਕਰਦੇ ਹਨ। ਜੋ ਮਨੁੱਖ ਆਪਣੇ ਆਪ ਨੂੰ ਧਰਮੀ ਸਮਝਦੇ ਹਨ, ਉਹ ਆਪਣੇ ਵੱਲੋਂ ਤਾਂ ਧਰਮ ਦੇ ਕੰਮ ਅਰਥਾਤ ਸ਼ੁੱਭ ਕਰਮ ਕਰਦੇ ਹਨ, ਪਰ ਉਹ ਆਪਣੀ ਸਾਰੀ ਮਿਹਨਤ ਗਵਾ ਲੈਂਦੇ ਹਨ ਕਿਉਂਕਿ ਉਹ ਇਸ ਦੇ ਇਵਜ਼ ਵਿਚ 'ਮੋਖ ਦੁਆਰੁ' ਭਾਵ ਮੁਕਤੀ ਦਾ ਦਰ ਮੰਗਦੇ ਹਨ ਅਰਥਾਤ ਨਿਸ਼ਕਾਮ ਹੋ ਕੇ ਧਰਮ ਦੇ ਕੰਮ ਨਹੀਂ ਕਰਦੇ ਤੇ ਵਾਸ਼ਨਾ ਜਾਂ ਕਾਮਨਾ ਤਹਿਤ ਹੀ ਧਰਮ ਦੇ ਕੰਮਾਂ ਵਿੱਚ ਲੱਗੇ ਹੋਏ ਹਨ। ਜਿਹੜੇ ਆਪਣੇ ਆਪ ਨੂੰ ਜਤੀ ਸਦਵਾਉਂਦੇ ਹਨ, ਉਹ ਜਤੀ ਹੋਣ ਦੀ ਜੁਗਤੀ ਨਹੀਂ ਜਾਣਦੇ ਅਤੇ ਘਰ-ਘਾਟ ਛੱਡ ਕੇ ਜੰਗਲਾਂ ਵਿੱਚ ਜਾ ਬੈਠਦੇ ਹਨ। ਹਰ ਕੋਈ ਆਪਣੇ ਆਪ ਨੂੰ 'ਪੂਰਾ' ਭਾਵ ਨਿਪੁੰਨ ਤੇ ਸਿਆਣਾ ਹੀ ਸਮਝਦਾ ਹੈ,

ਕੋਈ ਆਪਣੇ ਆਪ ਨੂੰ ਕਿਸੇ ਤੋਂ ਘਟ ਨਹੀਂ ਆਖਦਾ। ਮਨੁੱਖ ਤੋਲ ਵਿੱਚ ਭਾਵ ਪਰਖ ਵਿੱਚ ਤਾਂ ਹੀ ਪੂਰਾ ਉਤਰਦਾ ਹੈ, ਜੇ ਤਕੜੀ ਦੇ ਦੂਜੇ ਛਾਬੇ ਵਿੱਚ (ਪ੍ਰਭੂ ਦਰਗਾਹ ਵਿੱਚ ਮਿਲੀ ਹੋਈ) ਇਜ਼ਤ ਦਾ ਵੱਅਾ ਪਾਈਏ, ਤਾਂ ਤੋਲਿਆਂ ਹੀ ਪਤਾ ਲੱਗਦਾ ਹੈ ਕਿ ਕੋਈ ਕਿਤਨਾ ਕੁ ਧਰਮੀ ਪੁਰਸ਼ ਹੈ।

**ਮਃ ੧ ॥**

**ਵਦੀ ਸੁ ਵਜਗਿ ਨਾਨਕਾ ਸਚਾ ਵੇਖੈ ਸੋਇ ॥**
**ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ ॥**
**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥**
**ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥**

ਹੇ ਨਾਨਕ! ਵਦੀ ਅਰਥਾਤ ਅਕਾਲ ਪੁਰਖ ਵੱਲੋਂ ਨੀਯਤ ਕੀਤੀ ਹੋਈ 'ਸੁ' ਭਾਵ ਉਹੀ ਮਰਯਾਦਾ 'ਵਜਗਿ' ਅਰਥਾਤ ਵਜੇਗੀ ਜਾਂ ਪ੍ਰਗਟ ਹੋਵੇਗੀ, ਸੱਚਾ ਸਾਹਿਬ ਉਸ ਸਭ ਕੁਝ ਨੂੰ ਵੇਖ ਰਿਹਾ ਹੈ। ਸਾਰੇ ਜੀਵ ਆਪੋ ਆਪਣਾ ਜ਼ੋਰ ਲਾਂਦੇ ਹਨ, ਪਰ ਹੁੰਦਾ ਉਹੀ ਹੈ ਜੋ ਕਰਤਾਰ ਕਰਦਾ ਹੈ ਅਰਥਾਤ ਜੀਵਨ ਦੀ ਕਰਮ-ਭੂਮੀ ਵਿੱਚ ਧਰਮ-ਕਰਮ ਕਰਦਿਆਂ ਹਰ ਕੋਈ ਇਕ ਦੂਜੇ ਨਾਲੋਂ ਆਪਣੇ-ਆਪ ਨੂੰ ਵੱਡਾ ਧਰਮੀ ਦੱਸਣ ਦਾ ਯਤਨ ਕਰਦਾ ਹੈ, ਪਰ ਏਦਾਂ ਕੁਝ ਨਹੀਂ ਬਣਦਾ। 'ਅਗੈ' ਭਾਵ ਰੱਬ ਦੀ ਦਰਗਾਹ ਵਿੱਚ ਨਾ ਹੀ ਜਾਤੀ ਦਾ ਹੰਕਾਰ ਅਤੇ ਨਾ ਹੀ ਕੋਈ ਹੋਰ ਜ਼ੋਰ ਚਲਦਾ ਹੈ, ਕਿਉਂਕਿ ਉਥੇ ਉਹਨਾਂ ਲੋਕਾਂ ਨਾਲ ਵਾਹ ਪੈਂਦਾ ਹੈ ਜੋ ਓਪਰੇ ਹਨ। ਜਿਨ੍ਹਾਂ ਦੇ ਕਰਮਾਂ ਦਾ ਲੇਖਾ ਹੋਣ ਵੇਲੇ 'ਪਤਿ' ਭਾਵ ਇਜ਼ਤ ਉਨ੍ਹਾਂ ਦੇ ਲੇਖੇ ਵਿੱਚ ਪੈਂਦੀ ਹੈ, ਅਜਿਹੇ ਕੋਈ ਵਿਰਲੇ ਮਨੁੱਖ ਹੀ ਹੁੰਦੇ ਹਨ, ਜਿਨ੍ਹਾਂ ਨੂੰ ਚੰਗਾ ਆਖਿਆ ਜਾ ਸਕਦਾ ਹੈ।

**ਪਉੜੀ ॥**

**ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ ॥**
**ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ ॥**
**ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ ॥**
**ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪੁ ਬੁਝਾਇਆ ॥**
**ਸਹਜੇ ਹੀ ਸਚਿ ਸਮਾਇਆ ॥੧੧॥**

ਹੇ ਅਕਾਲ ਪੁਰਖ! ਜਿਨ੍ਹਾਂ ਮਨੁੱਖਾਂ ਉਤੇ ਤੁਸਾਂ ਧੁਰੋਂ ਬਖਸ਼ਿਸ਼ ਕੀਤੀ ਹੈ, ਉਨ੍ਹਾਂ ਨੇ ਹੀ 'ਖਸਮੁ' ਭਾਵ ਮਾਲਕ ਨੂੰ ਯਾਦ ਕੀਤਾ ਹੈ। ਇਨ੍ਹਾਂ ਜੀਵ ਜੰਤੂਆਂ ਦੇ ਵਸ ਵਿੱਚ ਕੁਝ ਵੀ ਨਹੀਂ, ਤੁਸਾਂ 'ਵੇਕੀ' ਅਰਥਾਤ ਰੰਗ-ਬਰੰਗਾ ਤੇ ਵੱਖ-ਵੱਖ ਕਿਸਮਾਂ ਦਾ ਜਗਤ ਪੈਦਾ ਕੀਤਾ ਹੈ। ਕੲੀਆਂ ਨੂੰ ਤੁਸੀਂ ਆਪਣੇ ਨਾਲ ਮੇਲ ਲੈਂਦੇ ਹੋ ਅਤੇ ਕਈਆਂ ਨੂੰ ਆਪਣੇ ਮੇਲ ਤੋਂ ਖੁੰਝਾ ਦਿੰਦੇ ਹੋ। ਜਿਨ੍ਹਾਂ ਗੁਰੂ ਦੀ ਕਿਰਪਾ ਨਾਲ ਤੁਹਾਨੂੰ ਜਾਣਿਆ ਹੈ, ਉਨ੍ਹਾਂ ਦੇ ਹਿਰਦੇ ਵਿੱਚ ਤੁਸੀਂ ਆਪਣੇ ਆਪ ਹੀ 'ਬੁਝਾਇਆ' ਭਾਵ ਸੋਝੀ ਪਾਈ ਹੈ। ਉਹ ਸਹਿਜ-ਸੁਭਾਇ ਹੀ ਸੱਚ ਵਿੱਚ ਇਕ-ਮਿਕ ਹੋ ਕੇ ਸਮਾਂ ਜਾਂਦੇ ਹਨ।

**ਸਲੋਕੁ ਮਃ ੧ ॥**

**ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥**

**ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ ॥੧॥**

**ਬਲਿਹਾਰੀ ਕੁਦਰਤਿ ਵਸਿਆ ॥**

**ਤੇਰਾ ਅੰਤੁ ਨ ਜਾਈ ਲਖਿਆ ॥੧॥ ਰਹਾਉ ॥**

**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ॥**

**ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ ਜਿਨਿ ਕੀਤੀ ਸੋ ਪਾਰਿ ਪਇਆ ॥**

**ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ ॥੨॥**

ਦੁਖ ਦਾਰੂ ਹੈ ਕਿਉਂਕਿ ਦੁਖ ਵਿੱਚ ਪ੍ਰਭੂ ਯਾਦ ਆਉਂਦਾ ਹੈ ਅਤੇ ਜਦ ਸੁਖ ਹੋ ਜਾਵੇ ਤਾਂ ਜੀਵ ਨਾਮ-ਜਪਣ ਤੋਂ ਹਟ ਜਾਂਦਾ ਹੈ ਅਤੇ ਇਵੇਂ ਸੁਖ ਇਕ ਪ੍ਰਕਾਰ ਦਾ ਰੋਗ ਬਣ ਜਾਂਦਾ ਹੈ ਕਿਉਂਕਿ ਜਦ ਸੁਖ ਹੋਏ ਤਾਂ ਪ੍ਰਭੂ ਯਾਦ ਅਥਵਾ ਨਾਮ-ਸਿਮਰਨ ਦੀ 'ਤਾਮਿ' ਭਾਵ ਇੱਛਾ ਹੁੰਦੀ ਹੀ ਨਹੀਂ। ਹੇ ਅਕਾਲ ਪੁਰਖ! ਤੂੰ ਕਰਤਾਰ ਹੀ ਸਭ ਕੁਝ ਕਰਨ ਵਾਲਾ ਹੈ, ਜੀਵ ਤਾਂ ਕੁਝ ਕਰਨਾ ਨਹੀਂ ਜਾਣਦਾ, ਜੇ ਕੁਝ ਕਰਨਾ ਵੀ ਚਾਹਵੇ, ਉਹ ਹੁੰਦਾ ਨਹੀਂ ਅਰਥਾਤ ਸਿਰੇ ਨਹੀਂ ਚੜ੍ਹਦਾ। ਹੇ ਹਰੀ! ਤੈਥੋਂ ਬਲਿਹਾਰ ਜਾਂਦਾ ਹਾਂ, ਜੋ ਕੁਦਰਤ ਵਿੱਚ ਵਸ ਰਿਹਾ ਹੈਂ। ਤੇਰਾ ਅੰਤ 'ਲਖਿਆ' ਭਾਵ ਪਾਇਆ ਨਹੀਂ ਜਾ ਸਕਦਾ। 'ਜ਼ਾਤਿ' ਅਰਥਾਤ ਸਾਰੀ ਸ੍ਰਿਸ਼ਟੀ ਵਿੱਚ ਤੇਰੀ ਹੀ 'ਜੋਤਿ' ਜਾਂ ਨੂਹ ਵੱਸ ਰਿਹਾ ਹੈ, ਸਭ ਵਿੱਚ ਤੇਰਾ ਹੀ ਪ੍ਰਕਾਸ਼ ਹੈ ਅਤੇ ਤੂੰ 'ਅਕਲ' ਭਾਵ ਕਿਸੇ ਸ਼ਕਤੀ ਤੋਂ ਰਹਿਤ 'ਕਲਾ' ਜਾਂ ਸ਼ਕਤੀ ਰੂਪ ਵਿੱਚ ਇਕ-ਰਸ ਹੋ ਕੇ ਹਰ ਥਾਂ ਵਿਆਪਕ 'ਜਾਤਾ' ਭਾਵ ਜਾਣਿਆ ਜਾਂਦਾ ਹੈ। ਤੂੰ ਸੱਚਾ ਸਾਹਿਬ ਹੈਂ, ਤੇਰੀ ਸਿਫ਼ਤ ਤੇ ਵਡਿਆਈ ਸੁੰਦਰ ਹੈ, ਜਿਸ ਨੇ ਤੇਰੇ 'ਸੁਆਲਿਓ' ਅਰਥਾਤ ਸੁੰਦਰ ਗੁਣ ਗਾਏ ਹਨ, ਉਹ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਂਦਾ ਹੈ। ਹੇ ਨਾਨਕ! ਤੂੰ ਵੀ ਕਰਤਾਪੁਰਖ ਦੀਆਂ ਗਲਾਂ ਅਥਵਾ ਸਿਫ਼ਤਾ ਆਖ, ਜੋ ਕੁਝ ਕਰਤੇ ਨੇ ਕਰਨਾ ਹੈ, ਉਹ ਆਪ ਹੀ ਕਰ ਰਿਹਾ ਹੈ (ਭਾਵ ਉਸੇ ਦੇ ਕੰਮਾਂ ਵਿੱਚ ਕਿਸੇ ਦਾ ਦਖਲ ਨਹੀਂ)

**ਮਃ ੨ ॥**

**ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥**

**ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥**

**ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥**

**ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੩॥**

ਜੋਗੀਆਂ ਦਾ 'ਸ਼ਬਦੰ' ਭਾਵ ਧਰਮ ਜਾਂ ਗੁਰ-ਉਪਦੇਸ਼ ਬ੍ਰਹਮ ਗਿਆਨ ਪ੍ਰਾਪਤ ਕਰਨਾ ਹੈ ਅਰਥਾਤ ਆਪਣੇ ਆਪ ਨੂੰ ਸਮਝਣਾ ਹੈ ਅਤੇ ਬ੍ਰਾਹਮਣਾ ਦਾ ਧਰਮ ਵੇਦਾਂ ਦੀ ਵਿਚਾਰ ਹੈ। ਖਤਰੀਆਂ ਦਾ 'ਸਬਦੰ' ਭਾਵ ਧਰਮ-ਉਪਦੇਸ਼ 'ਸੂਰ' ਭਾਵ ਸੂਰਮਤਾਈ ਵਾਲੇ ਕੰਮ ਕਰਨਾ ਹੈ ਅਤੇ ਸ਼ੂਦਰਾਂ ਦਾ 'ਸਬਦੰ' ਭਾਵ ਧਰਮ 'ਪਰਾਕ੍ਰਿਤਹ' ਅਰਥਾਤ ਪਰਾਈ

ਕਿਰਤ ਕਰਨੀ ਹੈ। ਪਰ ਸਾਰਿਆਂ ਦਾ ਧਰਮ ਇਹ ਹੈ ਕਿ 'ਏਕ ਸਬਦੰ' ਭਾਵ ਇ
ਪ੍ਰਭੂ ਨੂੰ ਜਾਨਣਾ, ਜੇ ਕੋਈ ਜੀਵ ਇਸ 'ਭੇਉ' ਭਾਵ ਭੇਦ ਨੂੰ ਜਾਣ ਲੈਂਦਾ ਹੈ, ਨਾਨ
(ਗੁਰੂ ਜੀ) ਆਖਦੇ ਹਨ ਕਿ ਮੈਂ ਉਸ ਦਾ ਦਾਸ ਹਾਂ ਅਤੇ ਉਹ ਮਨੁੱਖ 'ਨਿਰੰਜਨ ਦੇਉ
ਭਾਵ ਮਾਇਆ ਤੋਂ ਰਹਿਤ ਪ੍ਰਭੂ ਦਾ ਰੂਪ ਹੈ।

**ਮਃ ੨ ॥**

**ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥**
**ਆਤਮਾ ਬਾਸੁਦੇਵਸ੍ਯਿ ਜੇ ਕੋ ਜਾਣੈ ਭੇਉ ॥**
**ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੪॥**

(ਇਸ ਸਲੋਕ ਵਿੱਚ 'ਬਾਸੁਦੇਵਸ੍ਯਿ' ਸ਼ਬਦ ਵਿੱਚ 'ਸ' ਅੱਖਰ ਦੇ ਨਾਲ ਅੱਧਾ ਯਯਾ ( ੍ਯ ) ਦਾ ਚਿੰ
ਲਗਾ ਹੋਇਆ ਹੈ, ਇਸ ਲਈ ਇਸ ਦਾ ਉਚਾਰਨ ਅੱਧਾ ਯਯਾ ਕਰਕੇ ਕਰਨਾ ਹੈ।)

'ਏਕ ਕ੍ਰਿਸਨੰ' ਇਕ ਪਰਮਾਤਮਾ ਹੀ ਸਾਰਿਆਂ ਦੇਵਤਿਆਂ ਦਾ ਦੈਵ ਅਰਥਾਤ ਸ਼੍ਰੋਮ
ਦੇਵ ਹੈ ਅਤੇ ਸਾਰਿਆਂ ਦੇਵਤਿਆਂ ਦੀ ਆਤਮਾ ਹੈ। ਆਤਮਾ ਹੀ 'ਬਾਸਦੇਵਸ੍ਯਿ
(ਵਾਸਦੇਵ ਕ੍ਰਿਸ਼ਨ ਦਾ ਇਕ ਨਾਮ ਜੋ ਪਰਮਾਤਮਾ ਦੇ ਅਰਥਾਂ ਵਿਚ ਲਿਆ ਜਾਂਦਾ
ਅਰਥਾਤ ਪਰਮਾਤਮਾ ਹੈ। ਜੋ ਕੋਈ (ਇਸ ਦੇ ਸਰਗੁਣ ਤੇ ਨਿਰਗੁਣ) ਦੇ ਭੇਦ ਨੂੰ ਜ
ਲੈਂਦਾ ਹੈ, ਨਾਨਕ, ਉਸ ਦਾ 'ਦਾਸੁ' ਭਾਵ ਸੇਵਕ ਹੈ ਅਤੇ ਉਹੀ ਮਨੁੱਖ 'ਨਿਰੰਜ
ਦੇਉ' (ਨਿਰੰਜਨ-ਨਿਰ ਅੰਜਨ ਭਾਵ ਮਾਇਆ ਰੂਪ ਕਾਲ ਤੋਂ ਰਹਿਤ ਪਰਮਾਤਮਾ) ਭ
ਪਰਮਾਤਮਾ ਦਾ ਰੂਪ ਹੈ।

**ਮਃ ੧ ॥**

**ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥**
**ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥੫॥**

ਜਿਵੇਂ ਘੜੇ ਦਾ 'ਬੱਧਾ ਜਾਂ ਬੱਝਾ ਹੋਇਆ ਪਾਣੀ ਟਿਕਿਆ ਰਹਿੰਦਾ ਹੈ, ਪਰ ਪਾਣੀ
ਬਿਨਾਂ ਘੜਾ ਵੀ ਨਹੀਂ ਬਣ ਸਕਦਾ। ਇਸੇ ਤਰ੍ਹਾਂ ਗਿਆਨ ਦਾ ਬੱਝਾ ਹੋਇਆ ਮ
ਟਿਕਿਆ ਰਹਿੰਦਾ ਹੈ, ਪਰ ਗੁਰੂ ਤੋਂ ਬਿਨਾ ਗਿਆਨ ਦੀ ਪ੍ਰਾਪਤੀ ਵੀ ਨਹੀਂ ਹੋ ਸਕਦੀ

**ਪਉੜੀ ॥**

**ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥**
**ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ॥**
**ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ॥**
**ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ ॥**
**ਮੁਹਿ ਚਲੈ ਸੁ ਅਗੈ ਮਾਰੀਐ ॥੧੨॥**

ਜੇ ਕੋਈ ਪੜ੍ਹਿਆ ਹੋਇਆ ਗੁਨਾਹ ਕਰਨ ਵਾਲਾ ਹੋਵੇ ਤਾਂ 'ਓਮੀ' (ਓਮੀ-ਨਿਰਾ ਸ਼
'ਓਮ' ਨੂੰ ਜਾਨਣ ਵਾਲਾ ਅਨਪੜ੍ਹ) ਭਾਵ ਅਨਪੜ੍ਹਿਆ ਸਾਧ ਉਸ ਦੀ ਥਾਂ ਨ
ਮਾਰਿਆ ਜਾਂਦਾ। ਜਿਹੋ ਜਿਹਾ ਕੋਈ ਕੰਮ ਕਰਦਾ ਹੈ, ਉਹ ਜਿਹਾ ਹੀ ਉਸ ਦਾ

'ਪਚਾਰੀਏ' ਭਾਵ ਪ੍ਰਚੱਲਤ ਹੁੰਦਾ ਹੈ। ਇਸ ਲਈ ਅਜਿਹੀ 'ਕਲਾ' ਜਾਂ ਖੇਡ ਨਹੀਂ ਖੇਡਣੀ ਚਾਹੀਦੀ, ਜਿਸ ਨਾਲ ਰੱਬੀ ਦਰਗਾਹ ਵਿਚ ਜਾਕੇ ਮਨੁੱਖਾ ਜਨਮ ਦੀ ਬਾਜ਼ੀ ਹਾਰ ਬੈਠੀਏ। ਮਨੁੱਖ ਭਾਵੇਂ ਪੜ੍ਹਿਆ ਹੋਵੇ ਭਾਵੇਂ ਅਨਪੜ੍ਹ ਰਬੀ ਦਰਗਾਹ ਵਿਚ ਤਾਂ ਉਨ੍ਹਾਂ ਦੇ ਪ੍ਰਭੂ ਗੁਣਾਂ ਦੀ ਕੀਤੀ ਵੀਚਾਰ ਨੂੰ ਅਰਥਾਤ ਸਿਮਰਨ ਨੂੰ ਹੀ ਵਿਚਾਰਿਆ ਜਾਂਦਾ ਹੈ। ਜੋ ਮਨੁੱਖ ਜਗਤ ਦੇ ਵਿਸ਼ਿਆ-ਵਿਕਾਰਾਂ ਵਿੱਚ 'ਮੁਹਿ ਚਲੈ' ਭਾਵ ਆਪਣੇ ਆਪ ਨੂੰ ਲੁਟਾ ਕੇ ਜਾਂਦੇ ਹਨ, ਉਹ ਅੱਗੇ ਜਾ ਕੇ ਮਾਰ ਖਾਂਦੇ ਹਨ।

**ਲੋਕੁ ਮਃ ੧ ॥**

**ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥**

**ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ॥**

**ਸਤਜੁਗਿ ਰਥੁ ਸੰਤੋਖੁ ਕਾ ਧਰਮੁ ਅਗੈ ਰਥਵਾਹੁ ॥**

**ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥**

**ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ॥**

**ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥੧॥**

ਹੇ ਨਾਨਕ! ਜਿਵੇਂ ਮਾਲਾ ਦਾ 'ਮੇਰੁ' ਅਰਥਾਤ ਮੇਰੂ ਸ਼੍ਰੋਮਣੀ ਮਣਕਾ ਹੁੰਦਾ ਹੈ, ਤਿਵੇਂ ਸਾਰਿਆਂ ਜੂਨੀਆਂ ਵਿਚੋਂ ਸ਼੍ਰੋਮਣੀ ਜੂਨੀ ਮਨੁੱਖੀ ਸਰੀਰ ਦੀ ਹੈ, ਇਹ ਸਰੀਰ ਮਨੁੱਖੀ ਜੀਵਨ ਦਾ ਇਕ ਰੱਥ ਹੈ ਅਤੇ ਇਸ ਰੱਥ ਨੂੰ ਚਲਾਉਣ ਵਾਲਾ ਇਕ ਰਥਵਾਹੀ ਭਾਵ ਮਨ ਹੈ। ਹਰ ਜੁਗ ਦੇ ਫਿਰਨ ਨਾਲ ਲੋਕਾਂ ਦੇ ਸੁਭਾਵ ਤੇ ਕਰਮ ਬਦਲਦੇ ਰਹਿੰਦੇ ਹਨ, ਪਰ ਇਸ ਗੱਲ ਨੂੰ ਗਿਆਨੀ ਜਾਂ ਸਿਆਣੇ ਮਨੁੱਖ ਹੀ ਸਮਝਦੇ ਹਨ। ਸਤਿਜੁਗ ਦੇ ਲੋਕਾਂ ਦਾ ਸਰੀਰ ਰੂਪੀ ਰੱਥ ਸੰਤੋਖ ਦਾ ਸੀ ਅਤੇ ਉਸ ਦੇ ਅੱਗੇ ਚਲਾਉਣ ਵਾਲਾ ਰਥਵਾਹੀ ਧਰਮ ਸੀ। ਤ੍ਰੇਤੇ ਜੁਗ ਵਿੱਚ ਮਨੁੱਖਾ-ਸਰੀਰ ਦਾ ਰੱਥ 'ਜਤੈ' ਅਰਥਾਤ ਜ਼ੋਰ ਸੀ ਭਾਵ ਲੋਕਾਂ ਵਿੱਚ ਸੂਰਮਤਾਈ ਨੂੰ ਪਿਆਰ ਕਰਦਿਆਂ ਜਤੀ ਰਹਿਣ ਦਾ ਵਲਵਲਾ ਬੜਾ ਪ੍ਰਬਲ ਸੀ। ਦੁਆਪਰ ਜੁਗ ਵਿੱਚ ਮਨੁੱਖਾ-ਸਰੀਰ ਦਾ ਰੱਥ 'ਤਪੈ' ਅਰਥਾਤ ਤਪਸਿਆ ਸੀ ਅਤੇ ਇਸ ਦਾ ਅੱਗੇ ਰਥਵਾਹੀ ਸਤਿ ਸੀ। ਕਲਜੁਗ ਵਿਚ ਮਨੁੱਖਾ-ਸਰੀਰ ਦਾ ਰੱਥ 'ਅਗਨਿ' ਅਰਥਾਤ ਤ੍ਰਿਸ਼ਨਾ-ਅੱਗ ਹੈ ਅਤੇ ਇਸ ਦੇ ਅੱਗੇ ਰਥਵਾਹੀ ਕੂੜ ਤੇ ਝੂਠ ਹੈ

**ਮਃ ੧ ॥**

**ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ ॥**

**ਸਭੁ ਕੋ ਸਚਿ ਸਮਾਵੈ ॥**

**ਰਿਗੁ ਕਹੈ ਰਹਿਆ ਭਰਪੂਰਿ ॥**

**ਰਾਮ ਨਾਮੁ ਦੇਵਾ ਮਹਿ ਸੂਰੁ ॥**

**ਨਾਇ ਲਇਐ ਪਰਾਛਤ ਜਾਹਿ ॥**

**ਨਾਨਕ ਤਉ ਮੋਖੰਤਰੁ ਪਾਹਿ ॥**

**ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ ॥**

ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ॥
ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥
ਚਾਰੇ ਵੇਦ ਹੋਏ ਸਚਿਆਰ ॥
ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥
ਭਉ ਭਗਤਿ ਕਰਿ ਨੀਚੁ ਸਦਾਏ ॥
ਤਉ ਨਾਨਕ ਮੋਖੰਤਰੁ ਪਾਏ ॥੨॥

(ਸਤਿਜੁਗ ਦਾ) ਸਾਮਵੇਦ ਕਹਿੰਦਾ ਹੈ ਕਿ ਜਗਤ ਦਾ ਸੁਆਮੀ ਜਾਂ ਮਾਲਕ 'ਸੇਤੰਬਰੁ' ਅਰਥਾਤ ਹੰਸਾਂ ਅਵਤਾਰ ਸੀ, ਤਦੋਂ ਹਰ ਕੋਈ ਸੱਚ ਵਿੱਚ ਆਉਂਦਾ ਸੀ ਤੇ ਸੱਚ ਵਿੱਚ ਟਿਕਿਆ ਰਹਿੰਦਾ ਸੀ। ਉਦੋਂ ਸਭ ਸੱਚ ਵਿਚ 'ਸਮਾਵੈ' ਭਾਵ ਲੀਨ ਰਹਿੰਦੇ ਸਨ।(ਤ੍ਰੇਤੇ ਜੁਗ ਦਾ) ਰਿਗਵੇਦ ਆਖਦਾ ਹੈ ਕਿ ਉਦੋਂ (ਸ੍ਰੀ) ਰਾਮ (ਚੰਦਰ) ਦਾ ਨਾਂ ਦੇਵਤਿਆਂ ਵਿੱਚ 'ਸੂਰੁ' ਅਰਥਾਤ ਸੂਰਜ ਸਮਾਨ ਚਮਕਦਿਆਂ ਸਭ ਥਾਂ ਪਰਚਲਤ ਹੋਇਆ। ਇਹ ਨਾਂ ਲੈਣ ਨਾਲ 'ਪਰਾਛਤ' ਅਰਥਾਤ ਪਾਪ ਦੂਰ ਹੋ ਜਾਂਦੇ ਸਨ। ਹੇ ਨਾਨਕ ! ਇਸ ਤਰ੍ਹਾਂ ਲੋਕੀ 'ਮੋਖੰਤਰੁ' ਭਾਵ ਮੁਕਤੀ ਪਾਉਂਦੇ ਸਨ। 'ਜੁਜ਼' ਭਾਵ ਯਜੁਰ ਵੇਦ ਕਹਿੰਦਾ ਹੈ ਕਿ ਦੁਆਪਰ ਵਿੱਚ ਜਗਤ ਕਾਨ੍ਹ ਜਾਂ ਕ੍ਰਿਸ਼ਨ ਯਾਦਵ ਕੁਲ ਦਾ ਅਵਤਾਰ ਹੋਇਆ, ਜਿਸ ਨੇ ਜ਼ੋਰ ਨਾਲ 'ਚੰਦ੍ਰਾਵਲਿ' ਗੋਪੀ (ਚੰਦ੍ਰਾਵਲੀ ਗੋਪੀ ਰਾਧਾ ਦੀ ਚਚੇਰੀ ਭੈਣ ਜੋ ਗੋਵਰਧਨ ਨਾਲ ਵਿਆਹੀ ਹੋਈ ਸੀ, ਨਾਲ ਕ੍ਰਿਸ਼ਨ ਜੀ ਨੇ ਜਬਰਨ ਛਲ ਕਰਕੇ ਸੰਗ ਕੀਤਾ ਸੀ) ਨੂੰ ਛਲ ਲਿਆਂਦਾ ਅਤੇ ਜਿਸ ਨੇ ਆਪਣੀ ਗੋਪੀ ਸਤਹਭਾਮਾ ਦੀ ਖ਼ਾਤਰ ਪਾਰਜਾਤ ਰੁੱਖ (ਇੰਦਰ ਦੇ ਬਾਗ 'ਨੰਦਨ' ਵਿੱਚ ਪੰਜ ਸ੍ਰੇਸ਼ਟ ਰੁਖਾਂ : ਮੰਦਾਰ, ਪਾਰਜਾਤ, ਸੰਤਾਨ, ਕਲਪ-ਰੁਖ ਤੇ ਹਰੀ ਚੰਦਨ ਵਿਚੋਂ 'ਪਾਰਜਾਤ' ਸਰਬ-ਸ੍ਰੇਸ਼ਟ ਮੰਨਿਆ ਜਾਂਦਾ ਸੀ, ਜਿਸ ਨੂੰ ਕ੍ਰਿਸ਼ਨ ਜੀ ਇੰਦਰ ਨਾਲ ਜੁੱਧ ਕਰਕੇ ਲੈ ਆਂਦਾ ਅਤੇ ਬਿੰਦ੍ਰਾਬਨ ਵਿੱਚ ਲਾ ਦਿੱਤਾ। ਫਿਰ ਬਿੰਦ੍ਰਾਬਨ ਵਿੱਚ (ਗੋਪੀਆਂ ਨਾਲ ਮਿਲ ਕੇ ਰਾਸਾਂ ਪਾ ਕੇ) ਰੰਗ-ਰਲੀਆਂ ਮੰਨਾਈਆਂ। ਕਲਿਜੁਗ ਵਿੱਚ ਅਥਰਬਣ (ਜੋ ਵੇਦ ਜਾਦੂ-ਟੂਣਿਆਂ ਆਦਿ ਨਾਲ ਸੰਬੰਧਿਤ ਹੈ) ਪਰਗਟ ਹੋਇਆ, ਅਤੇ ਜਗਤ ਦੇ ਮਾਲਕ ਦਾ ਨਾਂ 'ਖੁਦਾਇ' ਤੇ 'ਅਲਹੁ' ਵੱਜਣ ਲੱਗ ਪਿਆ। ਲੋਕਾਂ ਨੇ ਨੀਲੇ ਰੰਗ ਦੇ ਬਸਤ੍ਰ ਪਾਉਣੇ ਸ਼ੁਰੂ ਕਰ ਦਿੱਤੇ ਕਿਉਂਕਿ ਤੁਰਕਾਂ ਤੇ ਪਠਾਣਾਂ ਦੇ ਰਾਜ ਵਿੱਚ ਨੀਲੇ ਰੰਗ ਦਾ 'ਅਮਲੁ' ਅਰਥਾਤ ਵਰਤਾਰਾ ਸੀ। ਚਾਰੇ ਵੇਦ ਆਪਣੇ ਸਮੇਂ ਅਨੁਸਾਰ ਸਚੇ ਹੋਏ, ਲੋਕੀ ਉਨ੍ਹਾਂ ਵੇਦਾਂ ਨੂੰ ਪੜ੍ਹ ਕੇ ਵਿਚਾਰਾਂ ਵਿਚਾਰਦੇ ਹਨ, ਪਰ ਹੇ ਨਾਨਕ! ਜਦੋਂ ਮਨੁੱਖ ਪ੍ਰੇਮਾ-ਭਗਤੀ ਕਰਕੇ ਆਪਣੇ ਆਪ ਨੂੰ 'ਨੀਚੁ' ਅਰਥਾਤ ਨੀਵਾਂ ਸਦਵਾਉਂਦਾ ਹੈ, ਤਦੋਂ ਹੀ ਮੁਕਤੀ ਪ੍ਰਾਪਤ ਕਰਦਾ ਹੈ।

ਪਉੜੀ ॥

ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ॥

**ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ ॥**
**ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥**
**ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥**
**ਕਰਿ ਕਿਰਪਾ ਪਾਰਿ ਉਤਾਰਿਆ ॥੧੩॥**

ਮੈਂ ਆਪਣੇ ਸਤਿਗੁਰ ਤੋਂ ਸਦਕੇ ਹਾਂ ਜਿਸ ਨੂੰ ਮਿਲਣ ਨਾਲ ਮੈਂ ਉਸ 'ਖਸਮੁ' ਭਾਵ ਮਾਲਕ ਨੂੰ ਸਮਾਲਿਆ ਜਾਂ ਯਾਦ ਕੀਤਾ ਹੈ ਅਤੇ ਜਿਸ ਸਤਿਗੁਰ ਨੇ ਆਪਣੇ ਉਪਦੇਸ਼ ਜਾਂ ਸਿਖਿਆ ਦਾ ਗਿਆਨ ਰੂਪੀ 'ਅੰਜਨੁ' ਅਰਥਾਤ ਸੁਰਮਾ ਬਖ਼ਸ਼ਿਆ ਹੈ ਅਤੇ ਮੈਂ ਇਹਨਾਂ ਨੇਤ੍ਰਾਂ ਨਾਲ ਜਗਤ ਦੀ ਅਸਲੀਅਤ ਨੂੰ ਵੇਖ ਲਿਆ ਹੈ। ਜਿਹੜੇ ਮਨੁੱਖ ਮਾਲਕ ਅਕਾਲ ਪੁਰਖ ਨੂੰ ਛੱਡ ਕੇ ਦੂਜੇ ਹੋਰ ਪਾਸੇ ਹੀ ਲੱਗੇ ਰਹੇ ਹਨ, ਉਹ ਸੰਸਾਰ ਸਾਗਰ ਵਿੱਚ ਡੁਬੇ ਹੀ ਹਨ। ਇਸ ਗੱਲ ਨੂੰ ਕਿਸੇ ਵਿਰਲੇ ਨੇ ਹੀ ਵੀਚਾਰਿਆ ਹੈ ਕਿ ਸਤਿਗੁਰੂ ਸੰਸਾਰ ਸਮੁੰਦਰ ਤੋਂ ਪਾਰ ਕਰਨ ਲਈ 'ਬੋਹਿਥਾ' ਅਰਥਾਤ ਜਹਾਜ਼ ਸਮਾਨ ਹੈ, ਜਿਸਨੇ ਕਿਰਪਾ ਕਰਕੇ ਮੈਨੂੰ ਇਸ ਸੰਸਾਰ ਸਮੁੰਦਰ ਤੋਂ ਪਾਰ ਕਰਾ ਦਿੱਤਾ ਹੈ।

**ਸਲੋਕੁ ਮਃ ੧ ॥**
**ਸਿੰਮਲ ਰੁਖੁ ਸਰਾਇਰਾ ਅਤਿ ਦੀਰਘੁ ਅਤਿ ਮੁਚੁ ॥**
**ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥**
**ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥**
**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥**
**ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥**
**ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥**
**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥**
**ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥੧॥**

ਸਿੰਮਲ ਦਾ ਰੁਖ 'ਸਰਾਇਰਾ' ਅਰਥਾਤ ਸਿਧਾ, ਬੜਾ 'ਦੀਰਘੁ' ਭਾਵ ਉੱਚਾ ਅਤੇ ਬੜਾ 'ਮੁਚੁ' ਅਥਵਾ ਮੋਟਾ ਹੁੰਦਾ ਹੈ। ਉਸੇ ਉਤੇ ਜਿਹੜੇ ਪੰਛੀ ਫਲ ਖਾਣ ਦੀ ਆਸ ਕਰਕੇ ਆਉਂਦੇ ਹਨ ਉਹ ਨਿਰਾਸ਼ ਹੋਕੇ ਕਿਉਂ ਜਾਂਦੇ ਹਨ, ਕਿਉਂਕਿ ਉਸ ਦੇ ਫਲ ਫਿੱਕੇ, ਫੁਲ 'ਬਕਬਕੇ' ਅਰਥਾਤ ਬੇ-ਸੁਆਦੇ ਤੇ ਪੱਤੇ ਕਿਸੇ ਕੰਮ ਨਹੀਂ ਆਉਂਦੇ। ਹੇ ਨਾਨਕ! 'ਮਿਠਤੁ ਨੀਵੀ' ਭਾਵ ਨਿਮਰਤਾ ਵਿੱਚ ਮਿਠਾਸ ਹੈ ਅਤੇ ਉਹ ਗੁਣਾਂ ਤੇ ਚੰਗਿਆਈਆਂ ਦਾ ਤਤ ਸਾਰ ਹੈ। (ਜਗਤ ਵਿੱਚ) ਹਰ ਕੋਈ ਆਪਣੇ ਸੁਆਰਥ ਲਈ ਨਿੰਵਦਾ ਤੇ ਲਿਫਦਾ ਹੈ, ਕਿਸੇ ਦੂਜੇ ਦੀ ਖਾਤਰ ਕੋਈ ਨਹੀਂ ਨਿੰਵਦਾ। ਵਾਸਤਵਿਕਤਾ ਇਹ ਹੈ ਕਿ ਜੇ 'ਤਾਰਾਜੂ' ਜਾਂ ਤਕੜੀ ਤੇ ਧਰ ਕੇ ਤੋਲੀਏ ਤਾਂ ਜੋ ਨਿਉਂਦਾ ਹੈ, ਉਹੀ ਭਾਰਾ ਹੁੰਦਾ ਹੈ। ਪਰ ਨਿਉਣ ਵਿਚ ਇਹ ਗਲ ਵੀ ਵਿਚਾਰਨ ਵਾਲੀ ਹੈ ਕਿ ਅਪਰਾਧੀ ਅਰਥਾਤ ਸ਼ਿਕਾਰੀ ਦੂਣਾ ਨਿੰਵਦਾ ਹੈ ਭਾਵ ਲਿਫ ਕੇ ਦੂਹਰਾ ਹੋ ਜਾਂਦਾ ਹੈ, ਜੋ ਮਿਰਗਾਂ ਅਰਥਾਤ ਹਿਰਨਾਂ ਨੂੰ 'ਹੰਤਾ' ਜਾਂ ਮਾਰਦਾ ਹੈ ਅਤੇ ਇਸ ਤਰ੍ਹਾਂ ਨਿਰਾ ਸਿਰ ਨਿਵਾਉਣ ਨਾਲ ਕੀ ਬਣਦਾ ਹੈ ਜੋ

ਅੰਦਰੋ ਜੀਵ 'ਕੁਸੁਧੇ' ਅਰਥਾਤ ਖੋਟੇ ਹੀ ਰਹਿਣ, ਤਾਂ ਫਿਰ ਇਸ ਨਿਉਣ ਦਾ ਕੋਈ ਲਾਭ ਨਹੀਂ ਹੁੰਦਾ।

**ਮਃ ੧ ॥**

**ਪੜਿ ਪੁਸਤਕ ਸੰਧਿਆ ਬਾਦੰ ॥**

**ਸਿਲ ਪੂਜਸਿ ਬਗੁਲ ਸਮਾਧੰ ॥**

**ਮੁਖਿ ਝੂਠ ਬਿਭੂਖਣ ਸਾਰੰ ॥**

**ਤ੍ਰੈਪਾਲ ਤਿਹਾਲ ਬਿਚਾਰੰ ॥**

**ਗਲਿ ਮਾਲਾ ਤਿਲਕੁ ਲਿਲਾਟੰ ॥**

**ਦੁਇ ਧੋਤੀ ਬਸਤ੍ਰ ਕਪਾਟੰ ॥**

**ਜੇ ਜਾਣਸਿ ਬ੍ਰਹਮੰ ਕਰਮੰ ॥**

**ਸਭਿ ਫੋਕਟ ਨਿਸਚਉ ਕਰਮੰ ॥**

**ਕਹੁ ਨਾਨਕ ਨਿਹਚਉ ਧਿਆਵੈ ॥**

**ਵਿਣੁ ਸਤਿਗੁਰ ਵਾਟ ਨ ਪਾਵੈ ॥੨॥**

ਜੋ (ਮੁਕਤੀ ਲਈ) ਧਾਰਮਿਕ ਪੁਸਤਕਾਂ ਪੜ੍ਹ ਕੇ ਸੰਧਿਆ ਕਰਦਾ ਹੈ ਅਤੇ ਹੋਰਨਾਂ ਨਾਲ 'ਬਾਦੰ' ਭਾਵ ਧਰਮ ਦੇ ਵਿਸ਼ੈ ਤੇ ਵਾਦ-ਵਿਵਾਦ ਕਰਦਾ ਹੈ; 'ਸਿਲ ਪੂਜਸਿ' ਅਰਥਾਤ ਮੂਰਤੀ ਪੂਜਦਾ ਹੈ ਅਤੇ 'ਬਗਲੁ' ਭਾਵ ਬਗਲੇ ਵਾਂਗੂ ਸਮਾਧੀ ਲਾਉਂਦਾ ਹੈ; ਮੁਖੋਂ ਝੂਠ ਬੋਲਦਾ ਹੈ ਅਤੇ ਉਸ ਝੂਠ ਨੇ 'ਬਿਭੂਖਣ ਸਾਰੰ' ਭਾਵ ਸੋਹਣੇ ਗਹਿਣਿਆਂ ਵਾਂਗੂ ਲਿਸ਼ਕਾ-ਪੁਸ਼ਕਾ ਕੇ ਪੇਸ਼ ਕਰਦਾ ਹੈ, 'ਤ੍ਰੈਪਾਲ' ਅਰਥਾਤ ਤਿੰਨ ਪਦਾਂ ਵਾਲੀ ਗਾਇਤ੍ਰੀ 'ਤਿਹਾਲ' ਭਾਵ ਤਿੰਨੋਂ ਵਕਤ ਵਿਚਾਰਦਾ ਹੈ; ਗਲ ਵਿਚ ਮਾਲਾ ਪਾਉਂਦਾ ਹੈ ਤੇ 'ਲਿਲਾਟੰ' ਅਥਵਾ ਮੱਥੇ ਉਤੇ ਤਿਲਕ ਲਾਉਂਦਾ ਹੈ; ਦੋ ਧੋਤੀਆਂ ਪਾਸ ਰੱਖਦਾ ਹੈ ਅਤੇ 'ਬਸਤ੍ਰ ਕਪਾਟੰ' ਭਾਵ ਸਿਰ ਉਤੇ ਵਸਤਰ ਧਰ ਲੈਂਦਾ ਹੈ ਉਹ ਸਭ ਫੋਕਟ ਕਰਮ ਕਰਦਾ ਹੈ। ਜੋ ਮਨੁੱਖ ਬ੍ਰਹਮ ਦੀ ਪ੍ਰਾਪਤੀ ਦੇ ਕਰਮਾਂ ਨੂੰ ਜਾਣਦਾ ਹੈ, ਉਸ ਦੇ ਨਿਸ਼ਚੇ ਵਿਚ ਇਹ ਸਾਰੇ ਕਰਮ ਫੋਕਟ ਜਾਂ ਫਜ਼ੂਲ ਹਨ। ਨਾਨਕ (ਗੁਰੂ ਜੀ ਆਖਦੇ ਹਨ) ਜੋ 'ਨਿਹਚਉ' ਅਰਥਾਤ ਸ਼ਰਧਾ ਭਾਵਨਾ ਨਾਲ ਪਰਮਾਤਮਾ ਦਾ ਧਿਆਨ ਧਾਰਦਾ ਹੈ, ਉਹੀ ਉਸ ਨੇ ਮਿਲਦਾ ਹੈ, ਪਰ ਇਹ ਰਸਤਾ ਸਤਿਗੁਰੂ ਤੋਂ ਬਿਨਾ ਨਹੀਂ ਪਾਇਆ ਜਾ ਸਕਦਾ।

**ਪਉੜੀ ॥**

**ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥**

**ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥**

**ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥**

**ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥**

**ਕਰਿ ਅਉਗਣ ਪਛੋਤਾਵਣਾ ॥੧੪॥**

ਜੀਵ ਨੇ 'ਕਪੜੁ ਰੂਪ ਸੁਹਾਵਣਾ' ਅਰਥਾਤ ਸੁੰਦਰ ਸਰੀਰ ਰੂਪੀ ਕਪੜਾ ਇਸ ਦੁਨੀਆ

ਵਿੱਚ ਹੀ ਛਡ ਕੇ ਤੁਰ ਜਾਣਾ ਹੈ। ਆਪਣੇ ਮੰਦੇ ਚੰਗੇ ਕੀਤੇ ਕੰਮਾਂ ਦਾ ਫਲ ਆਪ ਹੀ ਭੋਗਣਾ ਹੈ। ਜਿਸ ਨੇ ਇੱਥੇ ਮਨ-ਭਾਉਂਦੀਆਂ ਹਕੂਮਤਾਂ ਕੀਤੀਆਂ ਉਸ ਨੂੰ ਅਗੇ ਤੰਗ ਰਾਹ ਤੋਂ ਲੰਘ ਕੇ ਪਰਲੋਕ ਵਿੱਚ ਜਾਣਾ ਪੈਣਾ ਹੈ ਭਾਵ ਆਪਣੀਆਂ ਕੀਤੀਆਂ ਹੋਇਆਂ ਵਧੀਕਆਂ ਦਾ ਕਸ਼ਟ ਸਹਿਣਾ ਪੈਣਾ ਹੈ। ਜਦੋਂ ਇਹ ਜੀਵ ਨੰਗਾ ਕੀਤਾ ਜਾਂਦਾ ਹੈ ਭਾਵ ਉਸ ਦੇ ਪਾਪ-ਕਰਮਾਂ ਦਾ ਲੇਖਾ ਉਸ ਦੇ ਸਾਹਮਣੇ ਰੱਖਿਆ ਜਾਂਦਾ ਹੈ ਤਾਂ ਦੋਜ਼ਕ ਜਾਂ ਨਰਕ ਵਿੱਚ ਧਕਿਆ ਜਾਂਦਾ ਹੈ, ਉਦੋਂ ਇਸ ਨੂੰ ਬਹੁਤ ਡਰਾਉਣਾ ਦ੍ਰਿਸ਼ ਸਾਹਮਣੇ ਦਿਸੱਦਾ ਹੈ। ਉਦੋਂ ਮਨੁੱਖ ਨੂੰ ਔਗਣ ਵਾਲੇ ਕੀਤੇ ਕੰਮਾਂ ਕਰਕੇ ਪਛਤਾਉਣਾ ਪੈਂਦਾ ਹੈ।

**ਸਲੋਕੁ ਮਃ ੧ ॥**

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥**
**ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥**
**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥**
**ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥**
**ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥**
**ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥੧॥**

ਹੇ ਪਾਂਡੇ! ਜੇ ਤੇਰੇ ਪਾਸ ਦਇਆ ਦੀ ਕਪਾਹ, ਸੰਤੋਖ ਦਾ ਸੂਤਰ, 'ਜਤੁ' ਅਰਥਾਤ ਜਤ ਦੀਆਂ ਗੰਢਾਂ ਤੇ 'ਸਤੁ' ਭਾਵ ਸੁੱਚੇ ਆਚਰਨ ਦੇ ਵੱਟ ਵਾਲਾ ਜਨੇਊ ਹੈ ਤਾਂ ਮੇਰੇ ਗਲ ਵਿੱਚ ਪਾ ਦੇ। ਇਹ ਜਨੇਊ ਨਾ ਟੁੱਟੇਗਾ, ਨਾ ਇਸ ਨੂੰ ਮੈਲ ਲੱਗੇਗੀ ਅਤੇ ਨਾ ਹੀ ਇਹ ਸੜੇਗਾ ਅਤੇ ਨਾ ਹੀ ਇਹ ਵੱਖ ਹੋ ਕੇ ਕਿਧਰੇ ਜਾਏਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਕਿ ਉਹ ਮਨੁੱਖ ਧੰਨਤਾ ਯੋਗ ਹਨ, ਜੋ ਇਹ ਜਨੇਊ ਪਾ ਕੇ (ਰੱਬੀ ਦਰਗਾਹ ਵਿੱਚ) ਚਲੇ ਜਾਂਦੇ ਹਨ। ਇਸ ਤੋਂ ਬਿਨਾਂ (ਜੋ ਸੂਤਰ ਦਾ ਜਨੇਊ ਪੰਡਿਤ ਪਾਂਦਾ ਫਿਰਦਾ ਹੈ) ਇਹ ਤਾਂ ਚਾਰ ਕੌਡਾ ਮੁਲ ਦੇ ਕੇ ਮੰਗਵਾਇਆ ਗਿਆ ਹੈ ਅਤੇ ਆਪਣੇ ਜਜਮਾਨ ਦੇ ਚੌਕੇ ਵਿੱਚ ਬੈਠ ਕੇ ਧਾਰਨ ਕਰਾ ਦਿੱਤਾ ਜਾਂਦਾ ਹੈ। ਫਿਰ ਉਸ ਦੇ ਕੰਨ ਵਿੱਚ ਇਹ ਸਿਖਿਆ ਦਾ ਮੰਤਰ ਦਿੱਤਾ ਜਾਂਦਾ ਹੈ ਕਿ ਅੱਜ ਤੋਂ ਤੇਰਾ ਗੁਰੂ ਬ੍ਰਾਹਮਣ ਹੋ ਗਿਆ। ਪਰ ਜਦ ਜਨੇਊ-ਧਾਰੀ ਮਰ ਗਿਆ, ਤਾਂ ਉਹ ਜਨੇਊ ਉਸ ਦੇ ਸਰੀਰ ਤੋਂ 'ਝੜਿ ਪਇਆ' ਭਾਵ ਉਸ ਦੇ ਸਰੀਰ ਨਾਲ ਅੱਗ ਵਿੱਚ ਸੜ ਗਿਆ ਅਤੇ ਉਹ ਜਜਮਾਨ 'ਵੇਤਗਾ' ਅਰਥਾਤ ਬਿਨਾਂ ਜਨੇਊ ਦੇ ਹੀ ਪਰਲੋਕ ਵਿੱਚ ਗਿਆ।

**ਮਃ ੧ ॥**

**ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥**
**ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥**
**ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ ॥**
**ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ ॥**

**ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥**
**ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥੨॥**

ਮਨੁੱਖ ਦਿਨ ਰਾਤ ਜੀਵਾਂ ਨਾਲ ਲਖਾਂ ਚੋਰੀਆਂ, ਲੱਖਾਂ ਜਾਰੀਆ ਭਾਵ, ਬਦਫੈਲੀਆਂ ਕਰਦੇ ਹਨ, ਲੱਖਾਂ ਝੂਠ ਬੋਲਦੇ ਹਨ ਤੇ ਲੱਖਾਂ ਗਾਲਾਂ ਕੱਢਦੇ ਹਨ, ਲੱਖਾਂ ਠੁਗੀਆਂ ਅਤੇ 'ਪਹਿਨਾਮੀਆ' ਅਰਥਾਤ ਅਮਾਨਤ ਵਿੱਚ ਖਿਆਨਤਾਂ ਕਰਦੇ ਹਨ। ਇਹ ਤਾਂ ਮਨੁੱਖ ਦੀ ਵਾਸਤਵਿਕ ਦਸ਼ਾ ਹੈ, ਪਰ ਬਾਹਰ ਲੋਕਾਚਾਰੀ ਵਿੱਚ ਕੀ ਕੁਝ ਹੁੰਦਾ ਹੈ ਕਿ ਕਪਾਹ ਤੋਂ 'ਤਗੁ' ਤਾਗਾ ਜਾਂ ਧਾਗਾ ਕੱਤਿਆ ਜਾਂਦਾ ਹੈ ਅਤੇ ਬ੍ਰਾਹਮਣ ਆ ਕੇ ਉਸ ਨੂੰ ਵਟ ਕੇ ਜਨੇਊ ਬਣਾ ਦਿੰਦਾ ਹੈ। ਉਸ ਮੌਕੇ ਤੇ ਬਕਰੇ ਨੂੰ 'ਕੁਹਿ' ਅਰਥਾਤ ਮਾਰ ਕੇ ਤੇ ਰਿੰਨ ਕੇ ਸਭ ਨੂੰ ਖੁਆਇਆ ਜਾਂਦਾ ਹੈ ਤੇ ਫਿਰ ਸਭ ਆਖਦੇ ਹਨ ਕਿ ਹੁਣ ਜਨੇਊ ਪਾਇਆ ਜਾਵੇ। ਪਰ ਇਹ ਜਨੇਊ ਪੁਰਾਣਾ ਹੋ ਜਾਣ ਤੇ ਸੁਟ ਦਿੱਤਾ ਜਾਂਦਾ ਹੈ ਅਤੇ ਉਸ ਦੀ ਥਾਂ ਹੋਰ ਜਨੇਊ ਪਾ ਲਿਆ ਜਾਂਦਾ ਹੈ। ਹੇ ਨਾਨਕ! ਜੇ ਧਾਗੇ ਵਿੱਚ ਜ਼ੋਰ ਹੋਵੇ ਤਾਂ ਉਹ ਜਨੇਊ ਕਦੇ ਨਹੀਂ ਟੁੱਟੇਗਾ ਭਾਵ ਕਿ ਧਾਗੇ ਦਾ ਜਨੇਊ ਪਾਣਾ ਤਾਂ ਭਰਮ-ਕਰਮ ਹੈ,. ਜਦ ਇਹ ਜਨੇਊ ਆਪ ਹੀ ਪੁਰਾਣਾ ਹੋ ਕੇ ਟੁੱਟ ਜਾਂਦਾ ਹੈ ਤਾਂ ਇਸ ਨੇ ਮਨੁੱਖੀ ਆਤਮਾ ਨੂੰ ਕੀ ਬਲ ਤੇ ਸ਼ਕਤੀ ਦੇਣੀ ਹੈ।

**ਮਃ ੧ ॥**
**ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥**
**ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥੩॥**

ਰੱਬ ਦਾ ਨਾਮ ਮੰਨਣ ਨਾਲ 'ਪਤਿ' ਭਾਵ ਇਜ਼ਤ ਵੱਧਦੀ ਹੈ ਤੇ ਇਸ ਲਈ ਰੱਬੀ ਸਿਫ਼ਤ-ਸਾਲਾਹ ਦੇ ਸੱਚ-ਰੂਪ ਵਾਲਾ ਜਨੇਊ ਧਾਰਨ ਕਰੀਏ, ਇਸ ਨਾਲ ਰੱਬੀ ਦਰਗਾਹ ਵਿੱਚ ਪਰਵਾਣ ਹੋਵਾਂਗੇ ਅਤੇ ਇਸ ਸੱਚ-ਰੂਪ ਵਾਲੇ ਜਨੇਊ ਦਾ 'ਪੂਤ' ਅਰਥਾਤ ਪਵਿੱਤਰ ਧਾਗਾ ਕਦੇ ਨਹੀਂ ਟੁੱਟਦਾ।

**ਮਃ ੧ ॥**
**ਤਗੁ ਨ ਇੰਦ੍ਰੀ ਤਗੁ ਨ ਨਾਰੀ ॥**
**ਭਲਕੇ ਥੁਕ ਪਵੈ ਨਿਤ ਦਾੜੀ ॥**
**ਤਗੁ ਨ ਪੈਰੀ ਤਗੁ ਨ ਹਥੀ ॥**
**ਤਗੁ ਨ ਜਿਹਵਾ ਤਗੁ ਨ ਅਖੀ ॥**
**ਵੇਤਗਾ ਆਪੇ ਵਤੈ ॥**
**ਵਟਿ ਧਾਗੇ ਅਵਰਾ ਘਤੈ ॥**
**ਲੈ ਭਾੜਿ ਕਰੇ ਵੀਆਹੁ ॥**
**ਕਢਿ ਕਾਗਲੁ ਦਸੇ ਰਾਹੁ ॥**
**ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ॥**
**ਮਨਿ ਅੰਧਾ ਨਾਉ ਸੁਜਾਣੁ ॥੪॥**

(ਪੰਡਿਤ ਨੇ) ਇੰਦ੍ਰੀ ਅਰਥਾਤ ਲਿੰਗ ਇੰਦਰੇ ਨੂੰ 'ਤਗੁ' ਜਾਂ ਜਨੇਊ ਨਹੀਂ ਪਾਇਆ ਭਾਵ ਪਰ-ਇਸਤ੍ਰੀ ਵੱਲੋਂ ਨਹੀਂ ਰੋਕਿਆ ਤੇ ਨਾ ਹੀ ਇਸਤ੍ਰੀ ਨੂੰ ਜਨੇਊ ਪਾਇਆ ਹੈ। ਇਸ ਬਦਫੈਲੀ ਦੇ ਵਿਕਾਰਾਂ ਵਲੋਂ ਨਾ ਰੋਕੇ ਜਾਣ ਕਰਕੇ 'ਥੁਕ ਪਵੈ' ਨਿਤ ਦਾੜੀ ਭਾਵ ਲੋਕਾਂ ਦੀਆਂ ਹਰ ਰੋਜ਼ ਬੇਇੱਜ਼ਤੀ ਦੀਆਂ ਲਾਅਨਤਾਂ ਪੈਂਦੀਆਂ ਹਨ। ਇਵੇਂ ਪੈਰਾਂ ਵਿੱਚ ਜਨੇਊ ਨਹੀਂ ਪਾਇਆ (ਕਿ ਪੈਰ ਭੈੜੇ ਪਾਸੇ ਨਾ ਜਾਣ), ਹੱਥਾਂ ਨੂੰ ਜਨੇਊ ਨਹੀਂ ਪਾਇਆ (ਕਿ ਮੰਦੇ ਕੰਮ ਨਾ ਕਰਨ), ਜਿਹਵਾ ਜਾਂ ਜੀਭ ਨੂੰ ਜਨੁਊ ਨਹੀਂ ਪਾਇਆ (ਕਿ ਪਰਾਈ ਨਿੰਦਾ ਨਾ ਕਰੇ) ਤੇ ਅੱਖਾਂ ਨੂੰ ਜਨੇਊ ਨਹੀਂ ਪਾਇਆ (ਕਿ ਪਰ ਨਾਰੀ ਵੱਲ ਨਾ ਤੱਕਣ)। ਉਹ ਪੰਡਿਤ ਆਪ ਵੀ 'ਵੇਤਗਾ' ਸੱਚ-ਰੂਪੀ ਜੰਝੂ ਤੋਂ ਬਿਨਾਂ 'ਵਤੈ' ਭਾਵ ਭਟਕਦਾ ਫਿਰਦਾ ਹੈ ਅਤੇ ਧਾਗੇ ਵੱਟ ਕੇ ਹੋਰਨਾਂ ਦੇ ਗੱਲ ਜੰਝੂ ਪਾਉਂਦਾ ਹੈ। ਭਾੜਾ ਲੈ ਕੇ ਦੂਜਿਆਂ ਦੇ ਵਿਆਹ ਕਰਾਉਂਦਾ ਹੈ ਅਤੇ 'ਕਢਿ ਕਾਗਲੁ' ਭਾਵ ਕਾਗਜ਼ ਦੀ ਪੱਤਰੀ ਕੱਢ ਕੇ ਸ਼ੁਭ ਮਹੂਰਤ ਦੀ ਤਿਥ ਆਦਿ ਦੱਸ ਕੇ ਹੋਰਾਂ ਨੂੰ ਸ਼ੁਭ ਕਾਰਜ ਦਾ ਰਾਹ ਦੱਸਦਾ ਹੈ। ਹੇ ਲੋਕੋ ! ਸੁਣੋ ਤੇ ਇਸ 'ਵਿਡਾਣੁ' ਭਾਵ ਅਜੀਬ ਤਮਾਸ਼ੇ ਨੂੰ ਵੇਖੋ ਕਿ ਪੰਡਿਤ ਆਪ ਮਨ ਕਰਕੇ 'ਅੰਨ੍ਹਾ' ਅਰਥਾਤ ਅਗਿਆਨੀ ਹੈ, ਪਰ ਉਸ ਨੇ ਆਪਣਾ ਨਾਮ 'ਸੁਜਾਣ' ਭਾਵ ਸਿਆਣਾ ਰਖਾਇਆ ਹੋਇਆ ਹੈ।

**ਪਉੜੀ ॥**

**ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ॥**
**ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ ॥**
**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥**
**ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ ॥**
**ਤਾ ਦਰਗਹ ਪੈਧਾ ਜਾਇਸੀ ॥੧੫॥**

ਜਿਸ ਸੇਵਕ ਉਤੇ ਅਕਾਲ ਪੁਰਖ ਦਿਆਲ ਹੋਏ ਤੇ ਕਿਰਪਾ ਕਰੇ ਤਾਂ ਉਸ ਪਾਸੋਂ ਉਹੀ ਕੰਮ ਕਰਵਾਉਂਦਾ ਹੈ, ਜੋ ਭਗਤੀ ਵਾਲੇ ਹਨ। ਉਹੀ ਸੇਵਕ ਮਾਲਕ ਦੀ ਸੇਵਾ ਭਾਵ ਭਗਤੀ ਕਰੇਗਾ, ਜਿਸ ਤੋਂ ਉਹ ਆਪਣਾ ਹੁਕਮ ਮੰਨਵਾਉਂਦਾ ਹੈ। ਹੁਕਮ ਭਾਵ ਰਬੀ ਰਜਾ ਮੰਨਣ ਨਾਲ ਹੀ ਸੇਵਕ ਦਰਗਾਹ ਵਿੱਚ ਪਰਵਾਨ ਚੜ੍ਹਦਾ ਹੈ ਤਾਂ ਹੀ ਮਾਲਕ ਦਾ 'ਅਹਲੁ' ਅਰਥਾਤ ਸਚਖੰਡ ਦਾ ਘਰ ਪ੍ਰਾਪਤ ਹੁੰਦਾ ਹੈ। ਜਦੋਂ ਸੇਵਕ ਉਹੀ ਕਾਰ ਕਰਦਾ ਹੈ ਜੋ ਮਾਲਕ ਨੂੰ ਚੰਗੀ ਲੱਗਦੀ ਹੈ ਤਾਂ ਉਸ ਨੂੰ ਮਨ-ਇੱਛਤ ਫਲ ਮਿਲਦਾ ਹੈ ਅਤੇ ਉਹ ਦਰਗਾਹ ਵਿੱਚ ਇਜ਼ਤ ਨਾਲ ਜਾਂਦਾ ਹੈ।

**ਸਲੋਕੁ ਮਃ ੧ ॥**

**ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥**
**ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥**
**ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥**
**ਛੋਡੀਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ ॥੧॥**

ਹੇ ਭਾਈ! ਗਊ ਅਤੇ ਬ੍ਰਾਹਮਣ ਨੂੰ ਤੁਸੀਂ 'ਕਰੁ' ਜਾਂ ਮਸੂਲ ਲਾਂਦੇ ਹੋ, ਫਿਰ ਇਹ ਸੋਚੋ ਕਿ ਉਸ ਗੋਹੇ ਦੇ ਗੋਬਰ ਨਾਲ ਪੋਚਾ ਫੇਰਨ ਨਾਲ ਸੰਸਾਰ-ਸਮੁੰਦਰ ਤੋਂ ਤਰਿਆ ਨਹੀਂ ਜਾ ਸਕਦਾ। ਤੁਸੀ ਧੋਤੀ (ਬੰਨ੍ਹਦੇ ਹੋ), ਟਿੱਕਾ (ਮੱਥੇ ਉਤੇ ਲਾਂਦੇ ਹੋ) ਅਤੇ 'ਜਪਮਾਲੀ' ਅਰਥਾਤ ਮਾਲਾ ਫੇਰਦੇ ਹੋ ਪਰ 'ਧਾਨੁ' ਭਾਵ ਭੋਜਨ ਮਲੇਛਾਂ (ਮੁਸਲਮਾਨਾਂ ਨੂੰ ਬ੍ਰਾਹਮਣ ਮਲੇਛ ਕਹਿੰਦੇ ਹਨ) ਦਾ ਖਾਂਦੇ ਹੋ। ਤੁਸੀ ਅੰਦਰ ਬੈਠ ਕੇ (ਤੁਰਕ ਹਾਕਮਾਂ ਤੋਂ ਚੋਰੀ) ਪੂਜਾ ਕਰਦੇ ਹੋ। ਬਾਹਰ ਬੈਠ ਕੇ ਮੁਸਲਮਾਨਾਂ ਨੂੰ ਵਿਖਾਉਣ ਵਾਸਤੇ ਕਤੇਬਾਂ ਭਾਵ ਕੁਰਾਨ ਅਤੇ ਹੋਰ ਮੁਸਲਿਮ ਧਾਰਮਿਕ ਗ੍ਰੰਥ ਪੜ੍ਹਦੇ ਹੋ। ਤੁਸੀਂ 'ਸੰਜਮੁ' ਅਰਥਾਤ ਰਹਿਣੀ-ਬਹਿਣੀ ਤੁਰਕਾਂ ਵਾਲੀ ਰੱਖਦੇ ਹੋ। ਇਨ੍ਹਾਂ ਪਖੰਡਾਂ ਨੂੰ ਛੱਡ ਦਿਉ ਅਤੇ ਨਾਮ-ਜਾਪ ਦੁਆਰਾ ਸੰਸਾਰ-ਸਮੁੰਦਰ ਤਰ ਜਾਵੋਗੇ।

**ਮਃ ੧ ॥**

**ਮਾਣਸ ਖਾਣੇ ਕਰਹਿ ਨਿਵਾਜ ॥**
**ਛੁਰੀ ਵਗਾਇਨਿ ਤਿਨ ਗਲਿ ਤਾਗ ॥**
**ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥**
**ਉਨ੍ਹਾ ਭਿ ਆਵਹਿ ਓਈ ਸਾਦ ॥**
**ਕੂੜੀ ਰਾਸਿ ਕੂੜਾ ਵਾਪਾਰੁ ॥**
**ਕੂੜੁ ਬੋਲਿ ਕਰਹਿ ਆਹਾਰੁ ॥**
**ਸਰਮ ਧਰਮ ਕਾ ਡੇਰਾ ਦੂਰਿ ॥**
**ਨਾਨਕ ਕੂੜੁ ਰਹਿਆ ਭਰਪੂਰਿ ॥**
**ਮਥੈ ਟਿਕਾ ਤੇੜਿ ਧੋਤੀ ਕਖਾਈ ॥**
**ਹਥਿ ਛੁਰੀ ਜਗਤ ਕਾਸਾਈ ॥**
**ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥**
**ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥**
**ਅਭਾਖਿਆ ਕਾ ਕੁਠਾ ਬਕਰਾ ਖਾਣਾ ॥**
**ਚਉਕੇ ਉਪਰਿ ਕਿਸੈ ਨ ਜਾਣਾ ॥**
**ਦੇ ਕੈ ਚਉਕਾ ਕਢੀ ਕਾਰ ॥**
**ਉਪਰਿ ਆਇ ਬੈਠੇ ਕੂੜਿਆਰ ॥**
**ਮਤੁ ਭਿਟੈ ਵੇ ਮਤੁ ਭਿਟੈ ॥**
**ਇਹੁ ਅੰਨੁ ਅਸਾਡਾ ਫਿਟੈ ॥**
**ਤਨਿ ਫਿਟੈ ਫੇੜ ਕਰੇਨਿ ॥**
**ਮਨਿ ਜੂਠੈ ਚੁਲੀ ਭਰੇਨਿ ॥**
**ਕਹੁ ਨਾਨਕ ਸਚੁ ਧਿਆਈਐ ॥**

**ਸੁਚਿ ਹੋਵੈ ਤਾ ਸਚੁ ਪਾਈਐ ॥੨॥**

'ਮਾਣਸ ਖਾਣੇ' ਭਾਵ ਮਨੁੱਖਾਂ ਨੂੰ ਖਾਣ ਵਾਲੇ ਵੱਢੀ-ਖੋਰ ਹਾਕਮਾਂ ਨਿਮਾਜ਼ਾਂ ਅਦਾ ਕਰਦੇ ਹਨ, ਉਨ੍ਹਾਂ ਦੇ (ਹਿੰਦੂ) ਮੁਨਸ਼ੀ ਲੋਕਾਂ ਤੇ ਛੁਰੀਆਂ ਚਲਾਉਂਦੇ ਹਨ ਭਾਵ ਗਰੀਬਾਂ ਉਤੇ ਜ਼ੁਲਮ ਕਰਦੇ ਹਨ ਅਤੇ ਉਨ੍ਹਾਂ ਨੇ ਗੱਨ ਵਿੱਚ 'ਤਾਗ' ਅਰਥਾਤ ਧਾਗੇ ਦੇ ਜਨੇਊ ਪਾਏ ਹੋਏ ਹਨ। 'ਤਿਨ' ਭਾਵ ਉਨ੍ਹਾਂ ਜ਼ਾਲਮ ਖਤਰੀਆਂ ਦੇ ਘਰ ਜਾਕੇ ਬ੍ਰਾਹਮਣ 'ਪੂਰਹਿ ਨਾਦ' ਭਾਵ ਸ਼ੰਖ ਵਜਾਉਂਦੇ ਹਨ ਅਤੇ ਉਨ੍ਹਾਂ ਬ੍ਰਾਹਮਣਾਂ ਨੂੰ ਵੀ (ਜ਼ਾਲਮ ਖੱਤਰੀਆਂ ਦੇ ਜੱਬਰ ਨਾਲ ਕਮਾਏ ਹੋਏ ਧਨ ਨਾਲ ਖਰੀਦੀਆਂ ਹੋਈਆ) ਵਧੀਆ ਚੀਜ਼ਾਂ ਨੂੰ ਖਾਣ ਵਿੱਚ ਬੜਾ ਸੁਆਦ ਆਉਂਦਾ ਹੈ। ਉਨ੍ਹਾਂ ਲੋਕਾਂ ਦੀ ਝੂਠੀ 'ਰਾਸਿ' ਜਾਂ ਪੂੰਜੀ ਹੈ ਤੇ ਝੂਠਾ ਹੀ ਇਹ ਵਾਪਾਰ ਹੈ ਅਤੇ ਝੂਠ ਬੋਲ ਕੇ ਹੀ ਉਹ ਰੋਜ਼ੀ ਕਮਾ ਕੇ ਆਪਣਾ ਪੇਟ ਭਰਦੇ ਹਨ। ਹੁਣ ਸ਼ਰਮ ਤੇ ਧਰਮ ਦਾ ਘਰ ਦੂਰ ਹੋ ਗਿਆ ਹੈ। ਹੇ ਨਾਨਕ! ਹੁਣ ਸਭ ਪਾਸੇ ਕੂੜ ਹੀ ਕੂੜ ਭਰਿਆ ਪਿਆ ਹੈ। ਇਹ ਹਿੰਦੂ ਖਤਰੀ ਮੱਥੇ ਤੇਂ ਟਿੱਕਾ ਲਾਉਂਦੇ ਹਨ, ਲੱਕ ਨਾਲ ਗੇਰੂ-ਰੰਗੀ ਤਿੰਨ ਲੜ੍ਹਾ ਵਾਲੀ ਧੋਤੀ ਬੰਨ੍ਹਦੇ ਹਨ, ਪਰ ਹੱਥ ਵਿੱਚ ਕੂੜ ਰੂਪ ਜ਼ੁਲਮ ਦੀ ਛੁਰੀ ਫੜੀ ਹੋਈ ਹੈ ਅਤੇ ਜਗਤ ਦੇ ਕਸਾਈ ਬਣੇ ਹੋਏ ਹਨ। ਉਹ ਨੀਲੇ ਰੰਗ ਦੇ ਕਪੜੇ ਪਾਕੇ ਮੁਸਲਮਾਨ ਹਾਕਮਾਂ ਦੀਆਂ ਨਜ਼ਰਾਂ ਵਿੱਚ ਕਬੂਲੇ ਹੁੰਦੇ ਹਨ ਅਤੇ ਮਲੇਛਾਂ ਦਾ 'ਧਾਨੁ' ਭਾਵ ਰੋਜ਼ੀ ਲੈ ਕੇ ਪੁਰਾਣਾਂ ਨੂੰ ਪੂਜਦੇ ਹਨ। ਉਹ 'ਅਭਾਖਿਆ' ਅਰਥਾਤ ਕਿਸੇ ਦੂਜੀ ਬੋਲੀ ਭਾਵ ਕਲਮਾ ਪੜ੍ਹ ਕੇ 'ਕੁਠਾ' ਅਥਵਾ ਕੁਹਿਆ ਹੋਇਆ ਬਕਰਾ ਖਾਂਦੇ ਹਨ ਅਤੇ ਆਖਦੇ ਹਨ ਕਿ ਸਾਡੇ ਚੌਕੇ ਉਤੇ ਹੋਰ ਕੋਈ ਨਾ ਆ ਕੇ ਚੜ੍ਹੇ। ਉਹ ਚੌਕੇ ਦੇ ਆਲੇ ਦੁਆਲੇ 'ਕਢੀ ਕਾਰ' ਭਾਵ ਲਕੀਰ ਖਿਚਦਾ ਹੈ ਅਤੇ ਉਸ ਚੌਕੇ ਤੇ ਝੂਠੇ ਬ੍ਰਾਹਮਣ ਆ ਬੈਠਦੇ ਹਨ। ਉਹ ਹੋਰਾਂ ਨੂੰ ਆਖਦੇ ਹਨ ਕਿ ਸਾਡੇ 'ਚੌਕੇ' ਦੇ ਨੇੜੇ ਨਾ ਆਉਣਾ ਕਿ ਕਿਤੇ ਚੌਕਾ ਭਿਟਿਆ ਨਾ ਹੋ ਜਾਏ ਅਤੇ ਸਾਡਾ ਅੰਨ 'ਫਿਟੈ' ਅਰਥਾਤ ਖਰਾਬ ਨਾ ਹੋ ਜਾਏ। ਇਹੋ ਜਿਹੇ ਤਨ ਦੇ ਫਿਟੈ ਭਾਵ ਅਪਵਿੱਤਰ ਤੇ ਹੰਕਾਰੀ 'ਛੇੜ' ਅਥਵਾ ਮੰਦੇ ਕੰਮ ਕਰਦੇ ਹਨ ਅਤੇ ਮਨ ਦੇ ਜੂਠੇ ਹੁੰਦੇ ਹੋਏ ਵੀ ਵਿਖਾਵੇ ਮਾਤਰ ਦੀਆਂ ਚੁਲੀਆਂ ਭਰਦੇ ਹਨ। ਹੇ ਨਾਨਕ! ਇਹ ਆਖੀਏ ਕਿ ਕੇਵਲ ਸੱਚ ਭਾਵ ਸੱਚ-ਸਰੂਪ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ, ਜੇ ਹਿਰਦੇ ਵਿੱਚ ਸੁੱਚ ਅਰਥਾਤ ਆਤਮਿਕ ਪਵਿੱਤਰਤਾ ਹੋਏਗੀ ਤਾਂ ਹੀ ਸੱਚ ਰੂਪ ਨੂੰ ਪਾਇਆ ਜਾ ਸਕੇਗਾ।

**ਪਉੜੀ ॥**

**ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ॥**
**ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ ॥**
**ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ ॥**
**ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥**
**ਦਰਿ ਮੰਗਨਿ ਭਿਖ ਨ ਪਾਇਦਾ ॥੧੬॥**

ਅਕਾਲ ਪੁਰਖ ਦੇ ਚਿਤ ਅੰਦਰ ਭਾਵ ਸੰਭਾਲ ਵਿੱਚ ਸਭ ਕੋਈ ਹੈ ਤੇ ਹਰੇਕ ਜੀਵ ਨੂੰ ਉਹ

ਆਪਣੀ ਨਜ਼ਰ ਹੇਠਾਂ ਹੀ ਚਲਾਉਂਦਾ ਹੈ। ਆਪੇ ਹੀ ਉਹ ਵਡਿਆਈਆਂ ਤੇ ਮਾਣ ਬਖ਼ਸ਼ਦਾ ਹੈ ਤੇ ਆਪ ਹੀ ਉਨ੍ਹਾਂ ਪਾਸੋਂ ਸਾਰਾ ਕੰਮ ਕਰਵਾਉਂਦਾ ਹੈ। ਇਸ ਵੱਡਿਆਂ ਤੋਂ ਵੱਡੇ ਦੀ ਬਣਾਈ ਹੋਈ 'ਮੇਦਨੀ' ਅਰਥਾਤ ਸ੍ਰਿਸ਼ਟੀ ਵੀ ਬੜੀ ਵੱਡੀ ਹੈ ਅਤੇ ਉਸਨੇ ਜੀਵਾਂ ਨੂੰ 'ਸਿਰੇ ਸਿਰਿ' ਭਾਵ ਥਾਉ-ਥਾਈਂ ਕੰਮ-ਧੰਧਿਆਂ ਵਿੱਚ ਲਾਇਆ ਹੋਇਆ ਹੈ। ਜੇਕਰ ਉਹ ਆਪਣੀ ਨਜ਼ਰ ਪੁਠੀ ਕਰ ਦਏ ਤਾਂ ਸੁਲਤਾਨਾਂ ਜਾਂ ਬਾਦਸ਼ਾਹਾਂ ਨੂੰ ਵੀ ਘਾਹ ਤੋਂ ਹਲਕਾ ਭਾਵ ਇਤਨਾ ਨਾਚੀਜ਼ ਬਣਾਂ ਦਿੰਦਾ ਹੈ ਕਿ ਦਰਵਾਜ਼ੇ ਤੋਂ ਉਨ੍ਹਾਂ ਮੰਗਦਿਆਂ ਹੋਇਆਂ ਨੂੰ ਕੋਈ ਭਿਖ ਤੱਕ ਵੀ ਨਹੀਂ ਪਾਉਂਦਾ।

**ਸਲੋਕੁ ਮਃ ੧ ॥**

**ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥**
**ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥**
**ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥**
**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥੧॥**

ਜੇ ਕਰ ਕੋਈ 'ਮੋਹਾਕਾ' ਅਰਥਾਤ ਚੋਰ ਕਿਸੇ ਘਰ ਨੂੰ 'ਮੁਹੈ' ਭਾਵ ਲੁਟੇ ਅਤੇ ਉਸ ਘਰ ਵਿਚੋਂ ਲੁਟੇ ਹੋਏ ਧਨ ਨਾਲ ਆਪਣੇ ਪਿਤਰਾਂ ਦੇ ਨਮਿਤ ਦਾਨ (ਸ਼ਰਾਧ ਆਦਿ) ਕਰਾਵੇ ਤਾਂ ਪਰਲੋਕ ਵਿੱਚ ਉਹ ਵਸਤ ਸਿਞਾਣੀ ਜਾਵੇਗੀ ਤਾਂ ਉਹ ਵਸਤ ਪਿਤਰਾਂ ਨੂੰ ਹੀ ਚੋਰ ਬਣਾਏਗੀ। ਇਸ ਤਰ੍ਹਾਂ ਅੱਗੇ ਨਿਆਂ ਕਰਨ ਵਾਲਾ 'ਮੁਸਫੀ' ਅਰਥਾਤ ਮੁਨਸਫ਼ ਜਾਂ ਧਰਮ-ਰਾਜਾ ਇਹ ਫੈਸਲਾ ਦਿੰਦਾ ਹੈ ਕਿ ਪਿਤਰਾਂ ਨੂੰ ਚੋਰੀ ਦਾ ਮਾਲ ਅਪੜਾਉਣ ਵਾਲੇ ਦਲਾਲ ਭਾਵ ਬ੍ਰਾਹਮਣ ਦੇ ਹੱਥ ਵੱਢ ਦਿੱਤੇ ਜਾਣ। ਹੇ ਨਾਨਕ! ਅੱਗੇ ਭਾਵ ਪਰਲੋਕ ਵਿੱਚ (ਕਿਸੇ ਦਾ ਅਪੜਾਇਆ ਹੋਇਆ ਕੀ ਮਿਲਣਾ ਹੈ?), ਉੱਥੇ ਤਾਂ ਉਹੀ ਚੀਜ਼ ਮਿਲਣੀ ਹੈ, ਜਿਹੜੀ ਮਨੁੱਖ ਇਸ ਜਗਤ ਵਿੱਚ ਖਟ ਕਮਾ ਕੇ ਅਰਥਾਤ ਧਰਮ ਦੀ ਕਿਰਤ ਕਰਕੇ ਉਸ ਵਿਚੋਂ ਆਪਣੀ ਹੱਥੀਂ ਦਾਨ ਵਜੋਂ ਦਿੱਤੀ ਹੈ।

**ਮਃ ੧ ॥**

**ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ॥**
**ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥**
**ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥**
**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥੨॥**

ਜਿਵੇਂ 'ਜੋਰੂ' ਅਰਥਾਤ ਇਸਤ੍ਰੀ ਦੀ 'ਸਿਰਨਾਵਣੀ' ਭਾਵ ਰਿਤੂ ਜਾਂ ਮਾਹਵਾਰੀ ਹਰ ਮਹੀਨੇ ਵਾਰੋ-ਵਾਰ ਆਉਂਦੀ ਹੈ ਅਤੇ ਉਦੋਂ ਉਹ ਅਪਿਵੱਤਰ ਗਿਣੀ ਜਾਂਦੀ ਹੈ, ਇਸੇ ਤਰ੍ਹਾਂ ਮਨੁੱਖ ਦੇ ਮੁੱਖ ਵਿੱਚ ਵੀ ਸਦਾ ਝੂਠ ਦੀ ਜੂਠ ਹੀ ਵਸੀ ਰਹਿੰਦੀ ਹੈ ਅਤੇ ਉਹ ਨਿਤਾਪ੍ਰਤਿ ਖੁਆਰ ਹੁੰਦੇ ਹਨ। ਅਜਿਹੇ ਮਨੁੱਖ ਸੁੱਚੇ ਨਹੀਂ ਆਖੇ ਜਾਂਦੇ ਜਿਹੜੇ ਨਿਰਾ ਸਰੀਰ ਨੂੰ ਧੋਕੇ ਆਪਣੇ ਵੱਲੋਂ ਸੁੱਚੇ ਬਣ ਬੈਠਦੇ ਹਨ। ਹੇ ਨਾਨਕ! ਅਸਲ ਵਿੱਚ ਸੁੱਚੇ ਉੱਹੀ ਮਨੁੱਖ ਹਨ ਜਿਨ੍ਹਾਂ ਦੇ ਮਨ ਵਿੱਚ ਅਕਾਲ ਪੁਰਖ ਵੱਸਦਾ ਹੈ।

ਪਉੜੀ ॥

**ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ ॥**
**ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ ॥**
**ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ ॥**
**ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ ॥**
**ਜਰੁ ਆਈ ਜੋਬਨਿ ਹਾਰਿਆ ॥੧੭॥**

ਜੇ ਪੌਣ ਵਾਂਗੂੰ 'ਵੇਗ' ਭਾਵ ਤੇਜ਼ ਚਲਣ ਵਾਲੇ 'ਤੁਰੇ' ਅਰਥਾਤ ਘੋੜਿਆਂ ਨੂੰ 'ਪਲਾਣੇ' ਅਥਵਾ ਕਾਠੀਆਂ ਨਾਲ ਸਵਾਰਿਆ ਹੋਵੇ ਅਤੇ ਹਰ ਤਰ੍ਹਾਂ ਦੇ ਰੰਗਾਂ ਨਾਲ ਸਜਾਏ ਹੋਏ ਮਹੱਲਾਂ ਵਿੱਚ ਰੰਗਾ-ਰੰਗੀ ਹਰਮ ਇਸਤ੍ਰੀਆਂ ਨਾਲ ਭਰੇ ਹੋਣ, ਕੋਠੇ, ਮਹਲ ਤੇ ਮਾੜੀਆਂ ਆਦਿਕ ਵਿੱਚ ਪਾਸਾਰੇ ਪਾਸਾਰ ਕੇ ਬੈਠੇ ਹੋਈਏ, ਮਨ-ਭਾਉਂਦੇ 'ਚੀਜ' ਅਰਥਾਤ ਚੋਜ ਭਾਵ ਰੰਗ-ਰਲੀਆਂ ਮਾਣਦੇ ਹੋਈਏ ਪਰ ਜੇ ਉਸ ਹਰੀ ਨੂੰ ਨਹੀਂ 'ਬੁਝਨਿ' ਭਾਵ ਪਛਾਣਿਆ ਤਾਂ ਆਪਣਾ ਮਨੁੱਖਾ ਜਨਮ ਹਾਰ ਬੈਠਦੇ ਹਾਂ ਜੋ ਮਨੁੱਖ (ਗਰੀਬਾਂ ਉਤੇ) 'ਫੁਰਮਾਇਸਿ' ਭਾਵ ਹੁਕਮ ਕਰ ਕੇ ਚੀਜ਼ਾਂ ਜਬਰਨ ਮੰਗ ਕੇ ਖਾਂਦੇ ਹਨ ਅਤੇ 'ਮਹਲਤਿ' ਅਰਥਾਤ ਆਪਣੇ ਮੱਹਲਾਂ ਨੂੰ ਵੇਖ ਕੇ 'ਮਰਣ' ਜਾਂ ਮੌਤ ਨੂੰ ਵਿਸਾਰ ਦਿੰਦੇ ਹਨ, ਉਨ੍ਹਾਂ ਜੋਬਨ ਤੇ ਜਵਾਨੀ ਦੇ ਠੱਗਿਆਂ ਨੂੰ ਅਤੇ ਵਿਸ਼ਿਆਂ ਵਿਚ ਹਾਰਿਆਂ ਨੂੰ ਗ਼ਫਲਤ ਕਰਨ ਤੇ 'ਜਰੁ' ਭਾਵ ਬੁਢੇਪਾ ਆ ਦਬਾਉਂਦਾ ਹੈ।

**ਸਲੋਕੁ ਮਃ ੧ ॥**

**ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥**
**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥**
**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥**
**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥**
**ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ ॥**
**ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥੧॥**

ਜੇ ਕਰ 'ਸੂਤਕੁ' ਜਾਂ ਸੂਤਕ (ਜੀਆਂ ਦੇ ਜੰਮਣ ਤੇ ਮਰਣ ਦੇ ਸਮੇਂ ਦੀ ਅਪਵਿੱਤਰਤਾ ਨੂੰ ਸੁਤਕ ਆਖਦੇ ਹਨ) ਨੂੰ ਮੰਨ ਲਈਏ, ਇਸ ਤਰ੍ਹਾਂ ਤਾਂ ਸੂਤਕ ਸਭ ਥਾਈਂ ਹੀ ਹੁੰਦਾ ਹੈ। ਗੋਹੇ ਅਤੇ ਲਕੜੀ ਵਿੱਚ ਵੀ ਕੋਈ ਨਾ ਕੋਈ ਕੀੜਾ ਹੁੰਦਾ ਹੈ ਅਤੇ ਜਿਤਨੇ ਵੀ ਅੰਨ ਦੇ ਦਾਣੇ ਹਨ, ਕੋਈ ਦਾਣਾ ਵੀ ਜੀਵ ਤੋਂ ਬਿਨਾਂ ਨਹੀਂ ਹੁੰਦਾ। ਸਭ ਤੋਂ ਪਹਿਲਾਂ ਪਾਣੀ ਆਪ ਹੀ ਜੀਵ ਹੈ, ਜਿਸ ਨਾਲ ਸਭ ਕੋਈ ਹਰਿਆ ਭਰਿਆ ਭਾਵ ਜਿੰਦ ਵਾਲਾ ਬਣਿਆ ਰਹਿੰਦਾ ਹੈ। ਸੂਤਕ ਕਿਵੇਂ ਰੱਖਿਆ ਜਾ ਸਕਦਾ ਹੈ? ਜਦਕਿ ਸੂਤਕ ਹਰ ਵੇਲੇ 'ਰਸੋਏ' ਅਰਥਾਤ ਰਸੋਇ ਵਿੱਚ ਖਾਣ ਪੀਣ ਦੀਆਂ ਚੀਜ਼ਾ ਵਿੱਚ ਪਿਆ ਰਹਿੰਦਾ ਹੈ। ਹੇ ਨਾਨਕ! ਇਸ ਤਰ੍ਹਾਂ ਭਰਮਾਂ ਵਿੱਚ ਪਿਆ ਸੂਤਕ ਨਹੀਂ ਉਤਰਦਾ, ਕੇਵਲ (ਪ੍ਰਭੂ ਦਾ) ਗਿਆਨ ਹੀ ਇਸ ਜੂਠ ਦੇ ਭਰਮ ਨੂੰ ਧੋਕੇ ਉਤਾਰ ਸਕਦਾ ਹੈ।

ਮਃ ੧ ॥

**ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥**
**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥**
**ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥**
**ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ ॥੨॥**

ਅਸਲ ਵਿੱਚ ਮਨ ਦਾ ਸੂਤਕ ਲੋਭ ਹੈ ਤੇ ਜੀਭ ਦਾ ਸੂਤਕ 'ਕੂੜੁ' ਜਾਂ ਝੂਠ ਬੋਲਣਾ ਹੈ। ਅੱਖਾਂ ਦਾ ਸੂਤਕ ਪਰਾਈ ਇਸਤ੍ਰੀ ਦੇ ਰੂਪ ਅਤੇ ਪਰਾਏ ਧਨ ਨੂੰ ਵੇਖਣਾ ਹੈ। ਕੰਨਾਂ ਦਾ ਸੂਤਕ ਕੰਨਾਂ ਵਿਚ ਉਦੋਂ ਪੈਦਾ ਹੁੰਦਾ ਹੈ, ਜਦ ਕੰਨ 'ਲਾਇਤਬਾਰੀ' ਭਾਵ ਚੁਗਲੀ ਸੁਣਦੇ ਹਨ। ਹੇ ਨਾਨਕ! 'ਹੰਸਾ ਆਦਮੀ' ਭਾਵ ਆਦਮੀ ਹੰਸਾਂ ਵਰਗੇ ਸੁਹਣੇ ਹਨ ਪਰ ਸੂਤਕ ਦੇ ਭਰਮ ਜਾਲ ਵਿੰਚ ਬੱਧੇ ਹੋਏ ਜਮਪੁਰੀ ਅਰਥਾਤ ਨਰਕਾਂ ਵਿਚ ਜਾਂਦੇ ਹਨ।

ਮਃ ੧ ॥

**ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥**
**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥**
**ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥**
**ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ ॥੩॥**

ਸਾਰਾ ਸੂਤਕ ਨਿਰਾ ਭਰਮ ਹੈ, ਜਿਹੜਾ ਇਕ ਦੂਜੇ ਨੂੰ ਜਾ ਕੇ ਲੱਗਦਾ ਹੈ। ਜੰਮਣਾ ਤੇ ਮਰਨਾ ਤਾਂ ਪ੍ਰਭੂ ਦਾ ਹੁਕਮ ਹੈ ਅਤੇ ਭਾਣੇ ਵਿੱਚ ਹੀ ਜੀਵ ਸੰਸਾਰ ਵਿਚ ਆਉਂਦਾ ਹੈ ਤੇ ਜਾਂਦਾ ਹੈ ਅਥਵਾ ਜੰਮਦਾ ਤੇ ਮਰਦਾ ਹੈ। ਖਾਣਾ ਤੇ ਪੀਣਾ ਪਵਿੱਤਰ ਹੈ (ਸੂਤਕ ਨਹੀਂ) ਕਿਉਂਕਿ ਪ੍ਰਭੂ ਨੇ ਆਪ 'ਰਿਜਕੁ ਸੰਬਾਹਿ' ਅਰਥਾਤ ਰਿਜਕ ਇਕੱਠਾ ਕਰਕੇ ਸਭਨਾਂ ਜੀਆਂ ਨੂੰ ਦਿੱਤਾ ਹੈ। ਹੇ ਨਾਨਕ! ਜਿਨ੍ਹਾਂ ਗੁਰਮੁਖਾਂ ਨੇ ਇਹ ਗੱਲ ਸਮਝ ਲਈ, ਉਹਨਾਂ ਨੂੰ ਸੂਤਕ ਨਹੀਂ ਲਗਦਾ ਭਾਵ ਉਹ ਸੂਤਕ ਦੇ ਭਰਮ-ਭੇਦ ਵਿੱਚ ਨਹੀਂ ਫਸਦੇ।

ਪਉੜੀ ॥

**ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ ॥**
**ਸਹਿ ਮੇਲੇ ਤਾ ਨਦਰੀ ਆਈਆ ॥ ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥**
**ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ॥**
**ਸਹਿ ਤੁਠੈ ਨਉ ਨਿਧਿ ਪਾਈਆ ॥੧੮॥**

ਸਤਿਗੁਰੂ ਨੂੰ ਵੱਡਾ ਜਾਣ ਕੇ ਸਲਾਹੁਣਾ ਚਾਹੀਦਾ ਹੈ, ਜਿਸ ਵਿੱਚ ਬੇਅੰਤ ਵਡਿਆਈਆਂ ਹਨ। ਜਦ 'ਸਹਿ' ਭਾਵ ਪਤੀ ਰੂਪੀ ਪ੍ਰਭੂ ਨੇ ਗੁਰੂ ਨਾਲ ਮੇਲ ਦਿੱਤਾ ਤਾਂ ਪ੍ਰਭੂ ਨੂੰ ਸਾਲਾਹੁਣ ਵਾਲੇ ਜੀਵਾਂ ਨੂੰ ਮਾਲਕ ਪ੍ਰਭੂ ਦੀਆਂ ਅਣਗਿਣਤ ਵਡਿਆਈਆਂ ਦਿੱਸ ਪੈਂਦੀਆਂ ਹਨ। ਜਦੋਂ ਉਹ ਮਾਲਕ ਦਾ ਭਾਣਾ ਮੰਨ ਲੈਂਦੇ ਹਨ ਤਾਂ ਪ੍ਰਭੂ ਸਭ ਗੁਣਾਂ ਤੇ ਚੰਗਿਆਈਆਂ ਨੂੰ ਉਨ੍ਹਾਂ ਦੇ ਹਿਰਦੇ ਵਿੱਚ ਵਸਾ ਦਿੰਦਾ ਹੈ। ਪ੍ਰਭੂ ਮਾਲਕ ਆਪਣੇ ਹੁਕਮ ਵਿੱਚ ਉਹਨਾਂ ਮਨੁੱਖਾਂ ਦੇ ਮੱਥੇ ਤੇ ਆਪਣਾ ਹੱਥ ਧਰ ਕੇ ਉਨ੍ਹਾਂ ਦੇ ਮਨ ਵਿੱਚੋਂ

ਬੁਰਿਆਈਆਂ ਨੂੰ ਮਾਰ ਕੇ ਕੱਢ ਦਿੰਦਾ ਹੈ ਅਤੇ ਪ੍ਰਭੂ ਦੇ ਤੁਠਣ ਨਾਲ 'ਨਉ ਨਿਧਿ' ਭਾਵ ਨੌਂ ਨਿਧੀਆਂ ਅਥਵਾ ਸੰਸਾਰ ਦੇ ਸਾਰੇ ਖ਼ਜ਼ਾਨੇ ਪ੍ਰਾਪਤ ਹੋ ਜਾਂਦੇ ਹਨ।

**ਸਲੋਕੁ ਮਃ ੧ ॥**

**ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ ॥**
**ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥**
**ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ ॥**
**ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ॥**
**ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ॥**
**ਪੰਜਵਾ ਪਾਇਆ ਘਿਰਤੁ ॥ ਤਾ ਹੋਆ ਪਾਕੁ ਪਵਿਤੁ ॥**
**ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥**
**ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥**
**ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥੧॥**

ਸਭ ਤੋਂ ਪਹਿਲਾਂ (ਬ੍ਰਾਹਮਣ ਇਸ਼ਨਾਨ ਕਰਕੇ) ਆਪ ਸੁੱਚਾ ਹੋਇਆ ਅਤੇ ਫਿਰ ਸੁੱਚੇ ਚੌਂਕੇ ਵਿਚ ਆ ਕੇ ਬੈਠ ਗਿਆ। ਉਸ ਸੁੱਚੇ ਦੇ ਅੱਗੇ ਭੋਜਨ ਲਿਆ ਕੇ ਰੱਖਿਆ ਗਿਆ, ਜਿਸ ਨੂੰ ਅੱਜੇ ਕਿਸੇ ਹੋਰ ਨੇ ਭਿਟਿਆ ਜਾਂ ਛੋਹਿਆ ਨਹੀਂ ਸੀ। ਉਸ ਬ੍ਰਾਹਮਣ ਨੇ ਸੁੱਚਾ ਹੋ ਕੇ ਉਸ ਭੋਜਨ ਨੂੰ 'ਜੇਵਿਆ' ਭਾਵ ਛਕਿਆ ਅਤੇ ਫਿਰ ਸਲੋਕ ਪੜ੍ਹਨ ਲੱਗ ਪਿਆ। ਉਸ ਨੇ ਉਸ ਖਾਧੇ ਹੋਏ ਨੂੰ ਬਾਅਦ ਵਿੱਚ 'ਕੁਹਥੀ' ਅਰਥਾਤ ਗੰਦੀ ਜਗ੍ਹਾਂ ਤੇ ਮਲ ਦੇ ਰੂਪ ਵਿੱਚ ਜਾਕੇ ਸੁਟਿਆ, ਇਸ ਗੱਲ ਦਾ ਦੋਖ ਕਿਸ ਨੂੰ ਲਗੇਗਾ? ਅੰਨ ਦੇਵਤਾ, ਪਾਣੀ ਦੇਵਤਾ, 'ਬੈਸੰਤਰੁ' ਜਾਂ ਅਗਨੀ ਦੇਵਤਾ, ਲੂਣ ਚਾਰੇ ਪਵਿੱਤਰ ਵਸਤੂਆਂ ਵਿਚ ਪੰਜਵਾਂ ਪਵਿੱਤਰ ਘਿਉ ਮਿਲਾਇਆ ਗਿਆ ਤਾਂ ਪਾਕ ਤੇ ਪਵਿੱਤਰ ਭੋਜਨ ਤਿਆਰ ਹੋਇਆ, ਪਰ ਉਹ ਪਵਿੱਤਰ ਭੋਜਨ ਜਦ ਪਾਪੀ ਸਰੀਰ ਅੰਦਰ 'ਗਡਿਆ' ਭਾਵ ਜਾ ਕੇ ਮਿਲਿਆ, ਪਰ ਜਦ ਉਹ ਬ੍ਰਾਹਮਣ ਦੇ ਪੇਟ ਅੰਦਰੋਂ ਗੰਦ ਦੇ ਰੂਪ ਵਿੱਚ ਨਿਕਲਿਆ ਤਾਂ ਉਸ ਨੂੰ ਥੁੱਕਾਂ ਪੈਣ ਲੱਗ ਪਈਆਂ। ਹੇ ਨਾਨਕ! ਇਸੇ ਤਰ੍ਹਾਂ ਸਮਝਣਾ ਚਾਹੀਦਾ ਹੈ ਕਿ ਜਿਸ ਮੁਖ ਤੋਂ ਨਾਮ ਨਹੀਂ ਉਚਾਰਿਆ ਜਾਂਦਾ ਅਤੇ ਉਹ ਮੂੰਹ ਨਾਮ ਤੋਂ ਬਿਨਾਂ ਹੀ ਹੋਰ 'ਰਸ' ਅਰਥਾਤ ਸੁਆਦਲੇ ਪਦਾਰਥ ਖਾਂਦੇ ਹਨ ਉਸ ਨੂੰ ਮੂੰਹ ਤੇ ਥੁੱਕਾਂ ਹੀ ਪੈਂਦੀਆਂ ਹਨ ਭਾਵ ਨਾਮ-ਵਿਹੂਣੇ ਮਨੁੱਖ ਨੂੰ ਫਿਟਕਾਰਾਂ ਹੀ ਪੈਂਦੀਆਂ ਹਨ।

**ਮਃ ੧ ॥**

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥**
**ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥**

**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥**
**ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ ॥**
**ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ ॥੨॥**

'ਭੰਡਿ' ਅਰਥਾਤ ਇਸਤ੍ਰੀ ਦੇ ਗਰਭ ਵਿੱਚ 'ਨਿੰਮੀਐ' ਭਾਵ ਮਨੁੱਖ ਪਲਦਾ ਹੈ, ਇਸਤ੍ਰੀ ਤੋਂ ਹੀ ਜਨਮ ਲੈਂਦਾ ਹੈ ਅਤੇ ਇਸਤ੍ਰੀ ਨਾਲ ਹੀ ਮੰਗਣੀ ਤੇ ਵਿਆਹ ਹੁੰਦਾ ਹੈ। ਇਸਤ੍ਰੀ ਤੋਂ ਹੀ ਸੰਸਾਰ ਦੀ ਦੋਸਤੀ ਭਾਵ ਲੋਕਾਂ ਨਾਲ ਸੰਬੰਧ ਬਣਦਾ ਹੈ ਅਤੇ ਇਸਤ੍ਰੀਆਂ ਤੋਂ ਹੀ ਭਾਈਚਾਰੇ ਦੇ ਵਾਧੇ ਦਾ ਰਾਹ ਤੁਰਦਾ ਹੈ। ਇਸਤ੍ਰੀ ਮਰ ਜਾਵੇ ਤਾਂ ਹੋਰ ਇਸਤ੍ਰੀ ਦੀ ਭਾਲ ਕਰਦੇ ਹਾਂ ਅਤੇ ਇਸਤ੍ਰੀਆਂ ਤੋਂ ਹੀ 'ਬੰਧਾਨੁ' ਭਾਵ ਸੰਤਾਨ ਦੁਆਰਾ ਹੋਰਨਾਂ ਨਾਲ ਨਾਤੇਦਾਰੀ ਦੀ ਮਰਿਯਾਦਾ ਬਣਦੀ ਹੈ। ਇਸ ਲਈ ਉਸ ਨੂੰ (ਇਸਤ੍ਰੀ ਨੂੰ) ਕਿਉਂ ਮੰਦਾ ਆਖਿਆ ਜਾਏ, ਜਿਸ ਤੋਂ ਰਾਜੇ ਮਹਾਰਾਜੇ ਜੰਮੇ ਹਨ। ਇਸਤ੍ਰੀ ਤੋਂ ਹੀ ਇਸਤ੍ਰੀ ਪੈਦਾ ਹੁੰਦੀ ਹੈ ਅਤੇ ਇਸਤ੍ਰੀ ਤੋਂ ਬਿਨਾਂ ਕੋਈ ਮਨੁੱਖ ਪੈਦਾ ਨਹੀਂ ਹੋ ਸਕਦਾ। ਹੇ ਨਾਨਕ! ਕੇਵਲ ਉਹ ਸੱਚਾ ਪ੍ਰਭੂ ਹੀ ਹੈ, ਜੋ ਇਸਤ੍ਰੀ ਤੋਂ ਬਾਹਰਾ ਭਾਵ ਸੁਤੰਤਰ ਹੋਂਦ ਵਾਲਾ ਹੈ। ਜਿਸ ਮੁੱਖ ਨਾਲ ਸਦਾ ਨਿਰੰਕਾਰ ਦੀ ਸਿਫਤ ਸਾਲਾਹ ਕੀਤੀ ਜਾਂਦੀ ਹੈ, ਉਹੀ ਮੁਖ 'ਭਾਗਾ ਰਤੀ ਚਾਰਿ' ਭਾਵ ਭਾਗਾਂ ਦੀਆਂ ਚਾਰ ਰਤੀਆਂ ਦੇ ਖ਼ਜ਼ਾਨੇ ਦੇ ਬਦੌਲਤ ਭਾਗਸ਼ਾਲੀ ਹੈ। ਹੇ ਨਾਨਕ! ਉਹੀ ਮੁਖ ਉਸ ਸੱਚੇ ਦੇ ਦਰਬਾਰ ਵਿੱਚ ਉੱਜਲ ਅਥਵਾ ਸੋਹਣੇ ਹੁੰਦੇ ਹਨ।

**ਪਉੜੀ ॥**
**ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ ॥**
**ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥**
**ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥**
**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥**
**ਮੂਰਖੈ ਨਾਲਿ ਨ ਲੁਝੀਐ ॥੧੯॥**

ਜਗਤ ਵਿੱਚ ਹਰ ਕੋਈ 'ਆਪਣਾ' ਭਾਵ ਮੈਂ-ਮੇਰੀ ਕਰਦਾ ਫਿਰਦਾ ਹੈ, ਜਿਸ ਨੂੰ ਇਹ ਮੈਂ-ਮੇਰੀ ਦੀ ਮਮਤਾ ਨਹੀਂ, ਉਸਨੂੰ ਚੁਣ ਕੇ ਇਕ ਪਾਸੇ ਕੱਢ ਦਿਉ ਭਾਵ ਐਸਾ ਕੋਈ ਵਿਰਲਾ ਹੀ ਹੋਏਗਾ। ਆਪੋ ਆਪਣੇ ਕੀਤੇ ਕਰਮਾਂ ਦਾ ਲੇਖਾ ਆਪ ਹੀ 'ਸੰਢੀਐ' ਅਰਥਾਤ ਭਰਨਾ ਹੈ। ਜਦ ਇਸ ਜਗਤ ਵਿੱਚ ਸਦਾ ਰਹਿਣਾ ਹੀ ਨਹੀਂ ਤਾਂ ਕਿਸ ਵਾਸਤੇ 'ਗਾਰਬਿ' ਭਾਵ ਹੰਕਾਰ ਵਿੱਚ ਪੈਕੇ ਕਿਉਂ 'ਹੰਢੀਏ' ਅਥਵਾ ਖੱਪਦੇ ਰਹੀਏ। ਕਿਸੇ ਨੂੰ ਮੰਦਾ ਨਹੀਂ ਆਖਣਾ ਚਾਹੀਦਾ, ਇਹੋ 'ਅਖਰੁ' ਭਾਵ ਉਪਦੇਸ਼ ਪੜ੍ਹ ਕੇ ਸਮਝ ਲੈਣਾ ਚਾਹੀਦਾ ਹੈ ਅਤੇ ਕਿਸੇ ਮੂਰਖ ਨਾਲ ਵੀ ਨਹੀਂ 'ਲੁਝੀਐ' ਭਾਵ ਕਦੇ ਝਗੜਨਾ ਨਹੀਂ ਚਾਹੀਦਾ।

**ਸਲੋਕੁ ਮਃ ੧ ॥**
**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥**

**ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥**
**ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥**
**ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥੧॥**

ਹੇ ਨਾਨਕ! 'ਫਿਕੈ' ਅਰਥਾਤ ਕੌੜੇ ਤੇ ਰੁਖੇ ਬਚਨ ਬੋਲਣ ਨਾਲ ਮਨੁੱਖ ਦਾ ਤਨ ਅਤੇ ਮਨ ਵੀ ਰੁੱਖਾ ਹੋ ਜਾਂਦਾ ਹੈ। ਫਿੱਕਾ ਜਾਂ ਰੁੱਖਾ ਬੋਲਣ ਵਾਲਾ ਲੋਕਾਂ ਵਿੱਚ ਰੁੱਖਾ ਹੀ ਸੱਦਿਆ ਜਾਂਦਾ ਹੈ ਅਤੇ ਰੁਖੇ ਮਨੁੱਖ ਦੀ 'ਸੋਇ' ਜਾਂ ਸ਼ਾਖ ਵੀ ਰੁੱਖਿਆਂ ਵਾਲੀ ਗਿਣੀ ਜਾਂਦੀ ਹੈ। ਫਿੱਕੇ ਭਾਵ ਰੁਖੇ ਤੇ ਪ੍ਰੇਮ-ਵਿਹੂਣੇ ਮਨੁੱਖ ਨੂੰ ਰੱਬੀ ਦਰਗਾਹ ਵਿਚੋਂ ਬਾਹਰ ਸੁਟਿਆ ਜਾਂਦਾ ਹੈ ਅਤੇ ਉਸ ਦੇ ਮੂੰਹ ਤੇ ਥੁੱਕਾਂ ਜਾਂ ਫਿਟਕਾਰਾਂ ਪੈਂਦੀਆਂ ਹਨ। ਫਿੱਕਾ ਜਾਂ ਪ੍ਰੇਮ-ਹੀਣ ਬੰਦੇ ਨੂੰ ਮੂਰਖ ਆਖਿਆ ਜਾਂਦਾ ਹੈ ਅਤੇ ਉਹ 'ਪਾਣਾ' ਅਰਥਾਤ ਜੁਤੀਆਂ ਦੀ ਮਾਰ ਦੀ ਸਜ਼ਾ ਖਾਂਦਾ ਹੈ ਭਾਵ ਬਹੁਤ ਬੇਇਜ਼ਤ ਹੁੰਦਾ ਹੈ।

**ਮਃ ੧ ॥**

**ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥**
**ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ ॥**
**ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥**
**ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ੇ ਵੀਚਾਰਿ ॥**
**ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥**
**ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥**
**ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ ॥**
**ਦੀਬਾਨੁ ਏਕੋ ਕਲਮ ਏਕਾ ਹਮਾ ਤੁਮ੍ਾ ਮੇਲੁ ॥**
**ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ ॥**

ਜੋ ਅੰਦਰੋਂ ਝੂਠੇ ਹਨ ਤੇ ਬਾਹਰੋਂ 'ਪੈਜ' ਅਰਥਾਤ ਵਿਖਾਵੇ ਦੀ ਇਜ਼ਤ ਬਣਾ ਕੇ ਦੁਨੀਆਂ ਵਿੱਚ 'ਫੈਲੁ' ਭਾਵ ਢੋਂਗੀ ਫੈਲਾਉ ਕਰਦੇ ਹਨ, ਜੇਕਰ ਉਹ ਅਠਾਹਠ ਤੀਰਥਾਂ ਉਤੇ ਜਾ ਕੇ ਇਸ਼ਨਾਨ ਵੀ ਕਰ ਲੈਣ ਤਾਂ ਉਨ੍ਹਾਂ ਦੇ ਅੰਦਰੋਂ ਕਪਟ ਦੀ ਮੈਲ ਕਦੇ ਨਹੀਂ ਉਤਰਦੀ। ਜਿਨ੍ਹਾਂ ਬੰਦਿਆਂ ਦੇ ਅੰਦਰ ਤਾਂ 'ਪਟੁ' ਅਰਥਾਤ ਰੇਸ਼ਮ ਸਮਾਨ ਸੱਚ-ਰੂਪੀ ਕੋਮਲਤਾ ਹੈ ਅਤੇ ਬਾਹਰੋਂ ਉਨ੍ਹਾਂ ਦਾ ਪਹਿਰਾਵਾ ਦਿਸਣ ਨੂੰ 'ਗੁਦੜੁ' ਜਾਂ ਗੰਦਾ ਹੈ, ਉਹ ਸੰਸਾਰ ਵਿੱਚ ਭਲੇ ਪੁਰਸ਼ ਹਨ। ਉਨ੍ਹਾਂ ਦਾ ਰੱਬ ਨਾਲ 'ਨੇਹੁ' ਲਗਾ ਹੁੰਦਾ ਹੈ ਅਤੇ ਉਹ ਕੇਵਲ ਪ੍ਰਭੂ ਦੇ 'ਦੇਖਨ੍ੇ' ਜਾਂ ਦਰਸ਼ਨ-ਦੀਦਾਰ ਦੀ ਵਿਚਾਰ ਵਿੱਚ ਮਸਤ ਰਹਿੰਦੇ ਹਨ। ਉਹ ਆਪਣੇ ਪ੍ਰੀਤਮ ਦੇ ਰੰਗ ਵਿੱਚ ਰੰਗੇ ਕਦੇ ਹੱਸਦੇ ਹਨ, ਕਦੇ ਪ੍ਰੇਮ ਵਿੱਚ ਰੋਂਦੇ ਹਨ ਅਤੇ ਕਦੇ ਚੁੱਪ ਵੀ ਕਰ ਜਾਂਦੇ ਹਨ ਭਾਵ ਪ੍ਰੇਮ ਦੇ ਰੰਗ ਵਿੱਚ ਮਸਤ ਹੋ ਜਾਂਦੇ ਹਨ। ਉਨ੍ਹਾਂ ਨੂੰ ਸੱਚੇ 'ਨਾਹ' ਭਾਵ ਪ੍ਰੀਤਮ ਤੋਂ ਬਿਨਾਂ ਕਿਸੇ ਦੀ ਪ੍ਰਵਾਹ ਨਹੀਂ ਹੁੰਦੀ। ਉਹ 'ਦਰਿ ਵਾਟ ਉਪਰਿ' ਭਾਵ ਅਕਾਲ ਪੁਰਖ ਦੇ ਦਰ ਉਪਰ ਪਹੁੰਚਾਉਣ ਵਾਲੀ ਭਗਤੀ ਰੂਪ 'ਵਾਟ' ਜਾਂ ਡੰਡੀ ਅਥਵਾ ਰਾਹ ਅਤੇ ਨਾਮ ਰੂਪ ਖਰਚ ਮੰਗਦੇ ਹਨ ਅਤੇ ਜਦੋਂ ਮਾਲਕ ਦੇਂਦਾ ਹੈ ਤਾਂ

ਹੀ ਉਹ ਖਾਂਦੇ ਹਨ। ਹੇ ਨਾਨਕ! ਉਹਨਾਂ ਨੂੰ ਇਹ ਨਿਸ਼ਚਾ ਹੈ ਕਿ 'ਦੀਬਾਨੁ' ਭਾਵ ਫ਼ੈਸਲਾ ਕਰਨ ਵਾਲਾ ਵੀ ਪ੍ਰਭੂ ਕੇਵਲ ਆਪ ਹੈ, 'ਕਲਮ ਏਕਾ' ਅਰਥਾਤ ਹੁਕਮ ਰੂਪੀ ਕਲਮ ਵੀ ਇਕੋ ਦੀ ਹੀ ਚਲਦੀ ਹੈ ਅਤੇ ਸਾਰੇ ਚੰਗੇ ਤੇ ਮੰਦੇ ਜੀਵਾਂ ਦਾ ਮੇਲਾ ਉਸ ਦੇ ਦਰ ਤੇ ਹੁੰਦਾ ਹੈ। ਪ੍ਰਭੂ ਸਭ ਤੋਂ ਕੀਤੇ ਕਰਮਾਂ ਦਾ ਲੇਖਾ ਮੰਗਦਾ ਹੈ ਅਤੇ ਫਿੱਕਾ ਬੋਲਣ ਵਾਲੇ ਮੰਦੇ ਮਨੁੱਖਾਂ ਨੂੰ ਇਸ ਤਰ੍ਹਾਂ ਪੀੜ ਕੇ ਸੁਟਿਆ ਜਾਂਦਾ ਹੈ ਜਿਵੇਂ ਕੋਹਲੂ ਵਿੱਚ ਤਿਲਾਂ ਨੂੰ ਪੀੜ ਕੇ ਸੁੱਟਿਆ ਜਾਂਦਾ ਹੋਵੇ।

**ਪਉੜੀ ॥**

**ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ ॥**
**ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ ॥**
**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥**
**ਜਿਸ ਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ ॥**
**ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥੨੦॥**

ਹੇ ਅਕਾਲ ਪੁਰਖ! ਤੂੰ ਆਪ ਹੀ 'ਕਰਣਾ ਕੀਓ' ਭਾਵ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ ਅਤੇ ਤੂੰ ਆਪ ਹੀ ਇਸ ਵਿੱਚ 'ਕਲ' ਅਰਥਾਤ ਆਪਣੀ (ਜਿੰਦ ਰੂਪ) ਸ਼ਕਤੀ ਪਾਈ ਹੋਈ ਹੈ। ਤੂੰ ਆਪਣਾ ਕੀਤਾ ਵੇਖਦਾ ਹੈਂ ਅਤੇ ਕੱਚਿਆ ਤੇ ਪੱਕਿਆ ਭਾਵ ਚੰਗੇ ਤੇ ਮੰਦੇ ਜੀਵਾਂ ਸਭਨਾਂ ਦੀ ਸੰਭਾਲ ਕਰਦਾ ਹੈਂ। ਜੋ ਕੋਈ ਵੀ ਸੰਸਾਰ ਵਿੱਚ ਆਇਆ ਹੈ, ਉਹ ਸੰਸਾਰ ਤੋਂ ਚਲਾ ਜਾਵੇਗਾ ਅਤੇ ਸਭਨਾਂ ਦੀ ਚਲਣ ਦੀ ਵਾਰੀ ਜ਼ਰੂਰ ਆਉਂਦੀ ਹੈ। ਇਸ ਲਈ ਜਿਸ ਮਾਲਕ ਨੇ ਜਿੰਦ ਤੇ ਪਰਾਣ ਦਿੱਤੇ ਹਨ, ਉਸ ਨੂੰ ਮਨ ਤੋਂ ਕਿਉਂ ਵਿਸਾਰਿਆ ਜਾਏ? ਆਪਣੇ ਹੱਥਾਂ ਨਾਲ ਆਪਣਾ ਕੰਮ ਆਪ ਹੀ ਸੁਆਰਨਾ ਚਾਹੀਦਾ ਹੈ ਭਾਵ ਇਹ ਮਨੁੱਖੀ ਜੀਵਨ ਹਰੀ ਦੇ ਨਾਂਮ ਸਿਰਮਨ ਵਿਚ ਸਫਲ ਕਰਨਾ ਜ਼ਰੂਰੀ ਹੈ।

**ਸਲੋਕੁ ਮਹਲਾ ੨ ॥**

**ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥**
**ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥**
**ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥**
**ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥੧॥**

ਇਹ ਕਿਹੋ ਜਿਹੀ 'ਆਸ਼ਕੀ' ਅਰਥਾਤ ਪ੍ਰੀਤੀ ਹੈ, ਜਿਹੜੀ ਆਪਣੇ ਪ੍ਰੀਤਮ ਨੂੰ ਛੋੜ ਕੇ ਕਿਸੇ ਦੂਜੇ ਨਾਲ ਚਿੱਤ ਜੋੜ ਲਏ। ਹੇ ਨਾਨਕ! ਉਹੀ ਮਨੁੱਖ ਸੱਚਾ ਆਸ਼ਕ ਭਾਵ ਪ੍ਰੀਤਵਾਨ 'ਕਾਂਢੀਐ' ਅਰਥਾਤ ਆਖਿਆ ਜਾ ਸਕਦਾ ਹੈ, ਜੋ ਸਦਾ ਆਪਣੇ ਪ੍ਰੀਤਮ ਵਿੱਚ ਲੀਨ ਰਹਿੰਦਾ ਹੈ। ਜੋ ਪ੍ਰੀਤਮ ਵੱਲੋਂ ਹੋਏ ਕੀਤੇ ਕੰਮਾਂ ਨੂੰ ਚੰਗਾ ਕਰਕੇ ਮੰਨਦਾ ਹੈ ਅਤੇ ਮੰਦੇ ਜਾਂ ਦੁੱਖ ਨੂੰ ਭੈੜਾ ਜਾਣਦਾ ਹੈ, ਭਾਵ ਪ੍ਰਭੂ ਵੱਲੋਂ ਮਿਲੇ ਸੁੱਖ ਨੂੰ ਹੱਸ ਕੇ ਕਬੂਲ ਕਰਦਾ ਹੈ ਅਤੇ ਦੁੱਖ ਨੂੰ ਵੇਖ ਕੇ ਦੁੱਖੀ ਹੋ ਜਾਂਦਾ ਹੈ। ਇਸ ਤਰ੍ਹਾਂ ਦਾ ਮਨੁੱਖ ਸੱਚਾ ਆਸ਼ਕ ਅਥਵਾ ਪ੍ਰਭੂ ਦਾ ਪਿਆਰਾ ਨਹੀਂ ਕਿਹਾ ਜਾ ਸਕਦਾ ਕਿਉਂਕਿ ਜੋ ਲੇਖੇ

ਗਿਣ-ਗਿਣ ਪ੍ਰਭੂ ਪਿਆਰ ਦੀ ਸਮਝ ਬਣਾਉਂਦਾ ਹੈ।

**ਮਹਲਾ ੨ ॥**

**ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥**

**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥੨॥**

ਜੋ ਮਨੁੱਖ ਪ੍ਰਭੂ ਮਾਲਕ ਨੂੰ ਕਦੇ ਸਲਾਮ ਕਰਦਾ ਹੈ ਭਾਵ ਉਸ ਅੱਗੇ ਸਿਰ ਨਿਵਾਉਂਦਾ ਹੈ ਅਤੇ ਕਦੇ ਅੱਗੋਂ ਜਵਾਬ ਦਿੰਦਾ ਹੈ ਅਰਥਾਤ ਉਸ ਦੇ ਹੁਕਮ ਰੂਪੀ ਭਾਣੇ ਤੇ ਇਤਰਾਜ਼ ਕਰਦਾ ਹੈ, ਉਹ ਤਾਂ ਮੁੱਢੋਂ ਹੀ 'ਘੁਥਾ' ਜਾਂ ਭੁਲ ਕੇ ਕੁਰਾਹੇ ਜਾ ਰਿਹਾ ਹੈ। ਹੇ ਨਾਨਕ! ਇਸ ਦੀਆਂ ਇਹ ਦੋਵੇ ਗੱਲਾਂ ਝੂਠੀਆਂ ਹਨ ਕਿਉਂਕਿ ਇਨ੍ਹਾਂ ਵਿਚੋਂ ਕੋਈ ਗੱਲ ਵੀ ਮਾਲਕ ਦੇ ਦਰ ਤੇ ਕਬੂਲ ਨਹੀਂ ਪੈਂਦੀ।

**ਪਉੜੀ ॥**

**ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ ॥**

**ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥**

**ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ॥**

**ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ॥**

**ਕਿਛੁ ਲਾਹੇ ਉਪਰਿ ਘਾਲੀਐ ॥੨੧॥**

ਜਿਸ ਪ੍ਰਭੂ ਦੀ ਸੇਵਾ ਨਾਲ ਸਦਾ ਸੁਖ ਪ੍ਰਾਪਤ ਹੁੰਦਾ ਹੈ, ਉਸ ਸਾਹਿਬ ਦੀ ਯਾਦ ਨੂੰ ਸਦਾ 'ਸਮਾਲੀਐ' ਅਰਥਾਤ ਸੰਭਾਲਣਾ ਚਾਹੀਦਾ ਹੈ। ਜਦ ਆਪਣੇ ਕੀਤੇ ਦਾ ਫਲ ਆਪ ਹੀ ਭੋਗਣਾ ਹੈ ਤਾਂ ਮੰਦੀ ਕਰਣੀ ਕਿਉਂ ਕਰੀਏ? ਮੰਦਾ ਕੰਮ ਭੁੱਲ ਕੇ ਵੀ ਨਹੀਂ ਕਰਨਾ ਚਾਹੀਦਾ, ਸਗੋਂ 'ਲੰਮੀ ਨਦਰਿ ਨਿਹਾਲੀਐ' ਭਾਵ ਦੂਰ-ਅੰਦੇਸ਼ੀ ਵਾਲੀ ਡੂੰਘੀ ਨਜ਼ਰ ਨਾਲ ਵਿਚਾਰ ਕਰਨੀ ਚਾਹੀਦੀ ਹੈ (ਕਿ ਮੰਦੇ ਕੰਮਾਂ ਦਾ ਸਿੱਟਾ ਮੰਦਾ ਹੀ ਨਿਕਲੇਗਾ)। ਇਸ ਲਈ ਜੀਵਨ ਵਿਚੋਂ ਐਸਾ ਉਦਮ ਕਰਨਾ ਚਾਹੀਦਾ ਹੈ ਜਿਸ ਸਦਕਾ ਮਾਲਕ ਨਾਲ ਪ੍ਰੀਤ ਟੁੱਟ ਨਾ ਜਾਏ, ਸਗੋਂ ਪ੍ਰੀਤ ਸਦਾ ਲਈ ਬਣੀ ਰਹੇ ਅਤੇ ਜੀਵਨ ਬਾਜ਼ੀ ਵਿੱਚ ਕੁਝ ਲਾਭ ਵਾਲੀ ਹੀ ਘਾਲ ਕਮਾਈ ਕਰੀਏ ਕਿ ਜੀਵਨ ਸਫ਼ਲਾ ਹੋ ਜਾਏ।

**ਸਲੋਕੁ ਮਹਲਾ ੨ ॥**

**ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥**

**ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥**

**ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥**

**ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥੧॥**

ਜੇ ਕੋਈ ਨੌਕਰ ਆਪਣੇ ਮਾਲਕ ਦੀ ਨੌਕਰੀ ਕਰਨ ਲੱਗੇ ਤੇ ਨਾਲ ਹੀ 'ਗਾਰਬੁ ਵਾਦੁ' ਭਾਵ ਹੰਕਾਰ ਤੇ ਝਗੜਾ ਕਰਦਾ ਹੋਏ ਅਤੇ ਮਾਲਕ ਦੇ ਸਾਹਮਣੇ 'ਘਣੇਰੀਆ' ਅਰਥਾਤ ਬਹੁਤੀਆਂ ਗੱਲਾਂ ਕਰੀ ਜਾਏ, ਉਹ ਨੌਕਰ ਮਾਲਕ ਦੀ ਪ੍ਰਸੰਨਤਾ ਦਾ 'ਸਾਦੁ' ਜਾਂ ਸੁਆਦ ਪ੍ਰਾਪਤ ਨਹੀਂ ਕਰ ਸਕਦਾ। ਜਿਹੜਾ ਸੇਵਕ ਆਪਾ ਭਾਵ ਗਵਾ ਕੇ ਮਾਲਕ ਦੀ ਸੇਵਾ

ਕਰੇਗਾ, ਉਹੀ ਮਾਲਕ ਪਾਸੋਂ ਕੁਝ ਮਾਣ-ਇਜ਼ਤ ਪ੍ਰਾਪਤ ਕਰ ਸਕਦਾ ਹੈ। ਹੇ ਨਾਨਕ! ਜਿਸ ਕੰਮ ਨੂੰ ਕਰਨ ਲਈ ਸੇਵਕ ਲੱਗਾ ਹੈ, ਜੇਕਰ ਉਸ ਸੇਵਾ ਨਾਲ ਇਕ ਰੂਪ ਹੋ ਜਾਏ ਤਾਂ ਹੀ ਮਾਲਕ ਦੀਆਂ ਨਜ਼ਰਾਂ ਵਿੱਚ ਪ੍ਰਵਾਨ ਚੜਦਾ ਹੈ।

**ਮਹਲਾ ੨ ॥**

**ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥**

**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥੨॥**

ਅਸਲ ਵਿੱਚ ਜੋ ਕੁਝ ਕਿਸੇ ਦੇ ਹਿਰਦੇ ਵਿੱਚ ਹੁੰਦਾ ਹੈ, ਉਹੀ ਪ੍ਰਗਟ ਹੁੰਦਾ ਹੈ ਅਤੇ ਮੂੰਹ ਰਾਹੀਂ ਹੋਰ ਕਿਹਾ 'ਵਾਉ' ਭਾਵ ਪੌਣ ਵਾਂਗੂੰ ਓਪਰਾ-ਓਪਰਾ ਜਾਂ ਨਿਰਾਰਥਕ ਹੁੰਦਾ ਹੈ। ਮਨੁੱਖ ਦਾ ਨਿਆਂ ਵੇਖੋ ਕਿ ਉਹ ਬੀਜਦਾ ਤਾਂ ਜ਼ਹਿਰ ਹੈ ਪਰ ਉਸ ਦਾ ਫਲ ਅੰਮ੍ਰਿਤ ਮੰਗਦਾ ਹੈ।

**ਮਹਲਾ ੨ ॥**

**ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥**

**ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥**

**ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥**

**ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥**

**ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ ॥੩॥**

'ਇਆਣੇ' ਅਰਥਾਤ ਗਿਆਨਹੀਣ ਅੰਞਾਣ ਮਨ ਨਾਲ ਦੋਸਤੀ ਕਰਨੀ ਕਦੇ ਰਾਸ ਨਹੀਂ ਆਉਂਦੀ ਕਿਉਂਕਿ ਮਨ ਤਾਂ ਜੇਹਾ ਵਰਤਾਵ ਜਾਣਦਾ ਹੈ, ਉਹੀ ਵਰਤਦਾ ਹੈ, ਭਾਵੇਂ ਕੋਈ 'ਨਿਰਜਾਸਿ' ਅਰਥਾਤ ਨਿਰਣਾ ਕਰਕੇ ਵੇਖ ਲਏ ਕਿ ਅਗਿਆਨੀ ਮਨ ਦੇ ਆਖੇ ਲੱਗਿਆਂ ਕਦੇ ਲਾਹਾ ਨਹੀਂ ਹੁੰਦਾ ਕਿਉਂਕਿ ਇਹ ਤਾਂ ਆਪਣੀ ਅੰਞਾਣਤਾ ਕਾਰਨ ਵਿਕਾਰਾਂ ਵੱਲ ਹੀ ਦੌੜਦਾ ਰਹਿੰਦਾ ਹੈ। ਕਿਸੇ ਚੀਜ਼ ਵਿੱਚ ਕੋਈ ਹੋਰ ਚੀਜ਼ ਤਾਂ ਹੀ ਸਮਾ ਸਕਦੀ ਹੈ ਜੇ ਦੂਜੀ ਅਥਵਾ ਪਹਿਲੀ ਪਈ ਹੋਈ ਵਸਤੂ ਨੂੰ ਇਕ ਪਾਸੇ ਕਰ ਦਿੱਤਾ ਜਾਏ ਭਾਵ ਹਿਰਦੇ-ਵਸਤੂ ਅੰਦਰ ਆਤਮ ਗਿਆਨ ਵਸਤੂ ਤਦ ਹੀ ਸਮਾਵੇਗੀ, ਜਦ ਹਿਰਦੇ ਵਿੱਚ ਪਹਿਲਾਂ ਪਏ ਹੋਏ ਦ੍ਵੈਤ ਭਾਵ ਨੂੰ ਇਕ ਪਾਸੇ ਕੀਤਾ ਜਾਏ ਤਾਂ ਹੀ ਜੀਵ ਅਕਾਲ ਪੁਰਖ ਵਿੱਚ ਸਮਾ ਸਕੇਗਾ। ਮਾਲਕ ਦੇ ਨਾਲ ਸੇਵਕ ਦਾ ਹੁਕਮ ਨਹੀਂ ਚਲਦਾ, ਕੇਵਲ ਬੇਨਤੀ ਕਰਨੀ ਹੀ ਬਣਦੀ ਹੈ। ਹੇ ਨਾਨਕ! (ਦੁਨੀਆ ਦੇ ਧੰਦਿਆਂ ਵਿੱਚ ਆਕੇ) ਕੂੜ ਜਾਂ ਝੂਠ ਕੰਮ ਕਰਨ ਵਾਲਿਆਂ ਨੂੰ ਝੂਠਾ ਫਲ ਹੀ ਪ੍ਰਾਪਤ ਹੁੰਦਾ ਹੈ ਅਤੇ ਮਾਲਕ ਰੂਪੀ ਪ੍ਰਭੂ ਦੀ ਸਿਫ਼ਤ ਸਾਲਾਹ ਕਰਨ ਵਾਲਿਆਂ ਨੂੰ 'ਵਿਗਾਸਿ' ਅਰਥਾਤ ਖੇੜੇ ਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

**ਮਹਲਾ ੨ ॥**

**ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥**

**ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ ॥੪॥**

'ਇਆਣੇ' ਭਾਵ ਅਗਿਅਨ ਨਾਲ ਪਾਈ ਹੋਈ ਮਿੱਤ੍ਰਤਾ ਅਤੇ 'ਵਡਾਰੂ' ਅਰਥਾਤ ਆਪਣੇ ਤੋਂ ਵੱਡੇ ਨਾਲ ਪਿਆਰ ਇਉਂ ਹਨ, ਜਿਵੇਂ 'ਪਾਣੀ' ਅੰਦਰ ਲਕੀਰ ਹੋਵੇ, ਜਿਸ ਦਾ ਕੋਈ ਥਾਂ ਨਹੀਂ ਹੁੰਦੀ ਅਤੇ ਨਾ ਹੀ ਕੋਈ ਨਿਸ਼ਾਨ ਰਹਿੰਦਾ ਹੈ।

**ਮਹਲਾ ੨ ॥**

**ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥**

**ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥੫॥**

ਜੇ ਕੋਈ ਕਿਸੇ ਕੰਮ ਨੂੰ ਅੰਜਾਣਾ ਕਰਨ ਲਗੇ ਅਤੇ ਪਹਿਲਾਂ ਤਾਂ ਉਹ ਉਸ ਕੰਮ ਨੂੰ ਠੀਕ 'ਰਾਸਿ' ਭਾਵ ਸਿਰੇ ਚਾੜ੍ਹ ਹੀ ਨਹੀਂ ਸਕਦਾ, ਪਰ ਜੇ ਕੋਈ ਇਕ ਅੱਧੇ ਕੰਮ ਨੂੰ ਠੀਕ ਕਰ ਵੀ ਲਵੇ ਤਾਂ ਦੂਜੇ ਕੰਮ ਨੂੰ ਵਿਗਾੜ ਦੇਵੇਗਾ।

**ਪਉੜੀ ॥**

**ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥**

**ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ ॥**

**ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ॥**

**ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ ॥**

**ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥**

**ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥੨੨॥**

ਜੋ ਚਾਕਰੁ ਜਾਂ ਸੇਵਕ ਹੋ ਕੇ ਨੌਕਰੀ ਵਿੱਚ ਲੱਗੇ ਅਤੇ ਜਿਹੜਾ ਖਸਮ ਜਾਂ ਮਾਲਕ ਪ੍ਰਭੂ ਦੇ 'ਭਾਇ' ਭਾਵ ਮਰਜ਼ੀ ਅਨੁਸਾਰ ਚਲਦਾ ਹੈ, ਉਸ ਨੂੰ 'ਹੁਰਮਤਿ' ਅਰਥਾਤ ਇਜ਼ਤ ਵੀ 'ਅਗਲੀ' ਜਾਂ ਬਹੁਤੀ ਮਿਲਦੀ ਹੈ ਅਤੇ ਉਹ 'ਵਜਹੁ' ਭਾਵ ਵਜ਼ੀਫ਼ਾ ਜਾਂ ਤਨਖਾਹ ਵੀ ਦੂਣੀ ਲੈ ਕੇ ਖਾਂਦਾ ਹੈ। ਪਰ ਜੋ ਮਾਲਕ ਪ੍ਰਭੂ ਨਾਲ ਬਰਾਬਰੀ ਕਰਦਾ ਹੈ ਭਾਵ ਮਾਲਕ ਨਾਲ ਸਾਵਾਂ ਹੋਣ ਦਾ ਯਤਨ ਕਰਦਾ ਹੈ, ਉਹ ਫਿਰ 'ਗੈਰਤਿ' ਅਰਥਾਤ ਸ਼ਰਮਿੰਦਗੀ ਉਠਾਉਂਦਾ ਹੈ। ਉਹ ਆਪਣੀ ਮਿਲਣ ਵਾਲੀ ਤਨਖਾਹ ਵੀ ਗਵਾ ਬੈਠਦਾ ਹੈ ਅਤੇ ਮੂਹੋਂ-ਮੂਹ 'ਪਾਣਾ' ਅਥਵਾ ਜੁਤੀਆਂ ਖਾਂਦਾ ਹੈ। ਹੇ ਨਾਨਕ! ਜਿਸ ਮਾਲਕ ਦਾ ਦਿੱਤਾ ਖਾਂਦੇ ਹਾਂ, ਉਸ ਨੂੰ ਸ਼ਾਬਾਸ਼ ਕਹਿਣੀ ਚਾਹੀਦੀ ਹੈ ਭਾਵ ਉਸ ਦੀ ਵਡਿਆਈ ਕਰਦਿਆਂ ਧੰਨਵਾਦ ਕਰਨਾ ਚਾਹੀਦਾ ਹੈ, ਮਾਲਕ-ਪ੍ਰਭੂ ਤੇ ਹੁਕਮ ਨਹੀਂ ਚਲ ਸਕਦਾ, ਉਸ ਅੱਗੇ ਤਾਂ ਅਰਦਾਸ ਕਰਨੀ ਹੀ ਸ਼ੋਭਦੀ ਹੈ।

**ਸਲੋਕੁ ਮਹਲਾ ੨ ॥**

**ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥**

**ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥੧॥**

ਇਹ ਕਿਹੋ ਜਿਹੀ ਦਾਤ ਹੋਈ, ਜੋ ਆਪਣੇ ਆਪ ਦੇ ਜਤਨਾਂ ਨਾਲ ਪਾਈਦੀ ਹੈ ਭਾਵ ਇਹ ਰੱਬੀ ਬਖ਼ਸ਼ਿਸ਼ ਨਹੀਂ ਅਖਵਾ ਸਕਦੀ। ਹੇ ਨਾਨਕ! ਰੱਬੀ 'ਕਰਾਮਾਤਿ' ਅਥਵਾ ਬਖ਼ਸ਼ਿਸ਼ ਉਹੀ ਹੈ ਜੋ ਸਾਹਿਬ ਜਾਂ ਪ੍ਰਭੂ ਦੇ ਤਰੁਠਿਆਂ ਮਿਲਦੀ ਹੈ।

**ਮਹਲਾ ੨ ॥**

**ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥**

**ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥੨॥**

ਇਹ ਕਿਹੋ ਜਿਹੀ ਨੌਕਰੀ ਹੋਈ, ਜਿਸ ਦੇ ਕੀਤਿਆਂ ਦਿਲ ਅੰਦਰੋਂ ਮਾਲਕ ਦਾ ਭਉ ਜਾਂ ਡਰ ਦੂਰ ਨਾ ਹੋਵੇ, ਉਹ ਸੇਵਾ ਅਸਲੀ ਸੇਵਾ ਨਹੀਂ। ਹੇ ਨਾਨਕ! ਸੱਚਾ ਸੇਵਕ ਉਹੀ 'ਕਾਢੀਐ' ਭਾਵ ਕਹੀਦਾ ਹੈ, ਜੋ ਆਪਣੇ ਮਾਲਕ ਨਾਲ ਇਕ ਰੂਪ ਹੋ ਜਾਂਦਾ ਹੈ।

**ਪਉੜੀ ॥**

**ਨਾਨਕ ਅੰਤ ਨ ਜਾਪਨੀ ਹਰਿ ਤਾ ਕੇ ਪਾਰਾਵਾਰ ॥**

**ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ ॥**

**ਇਕਨ੍ਹਾ ਗਲੀ ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ ॥**

**ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥**

**ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸ ਹੀ ਕਰਣੀ ਸਾਰ ॥੨੩॥**

ਹੇ ਨਾਨਕ! ਅਕਾਲ ਪੁਰਖ ਦੀ ਬੇਅੰਤਤਾ ਦਾ 'ਪਾਰਾਵਾਰ' ਭਾਵ ਪਾਰਲੇ ਤੇ ਉਰਾਰਲੇ ਹੱਦ-ਬੰਨਿਆਂ ਦਾ ਅੰਤ ਨਹੀਂ ਪਾਇਆ ਜਾ ਸਕਦਾ। ਉਹ ਆਪ ਹੀ ਸ੍ਰਿਸ਼ਟੀ ਵਿੱਚ ਜੀਵਾਂ ਦੀ 'ਸਾਖਤੀ' ਅਥਵਾ ਪੈਦਾਇਸ਼ ਕਰਦਾ ਹੈ ਅਤੇ ਫਿਰ ਆਪ ਹੀ ਮਾਰ ਦਿੰਦਾ ਹੈ। ਕਈਆਂ ਦੇ ਗਲੇ ਵਿੱਚ ਜ਼ੰਜੀਰਾਂ ਪਈਆਂ ਹੋਈਆਂ ਹਨ ਭਾਵ ਗਰੀਬੀ ਤੇ ਗੁਲਾਮੀ ਦੇ ਕਸ਼ਟ ਭੋਗ ਰਹੇ ਹਨ ਅਤੇ 'ਬਿਸੀਆਰ' ਭਾਵ ਬਹੁਤ ਸਾਰੇ 'ਤੁਰੀ' ਅਰਥਾਤ ਘੋੜਿਆਂ ਉਤੇ ਸਵਾਰੀਆਂ ਕਰਕੇ ਮੌਜਾਂ ਮਾਣਦੇ ਹਨ। ਇਹ ਸਾਰਾ ਕੁਝ ਕਰਨ-ਕਰਾਉਣ ਵਾਲਾ ਉਹ ਅਕਾਲ ਪੁਰਖ ਆਪ ਹੀ ਹੈ ਅਤੇ ਇਸ ਲਈ ਮੈਂ ਹੋਰ ਕਿਸ ਦੇ ਅੱਗੇ 'ਪੁਕਾਰ' ਜਾਂ ਫ਼ਰਿਆਦ ਕਰਾਂ? ਹੇ ਨਾਨਕ! ਜਿਸ ਅਕਾਲ ਪੁਰਖ ਨੇ ਸੰਸਾਰ ਪੈਦਾ ਕੀਤਾ ਹੈ, ਉਸੇ ਨੇ ਆਪ ਹੀ ਸਭਨਾਂ ਦੀ ਸੰਭਾਲ ਕਰਨੀ ਹੈ।

**ਸਲੋਕੁ ਮਃ ੧ ॥**

**ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥**

**ਇਕਨੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨਿ੍ ਚੜੇ ॥**

**ਇਕਿ ਨਿਹਾਲੀ ਪੈ ਸਵਨਿ੍ ਇਕਿ ਉਪਰਿ ਰਹਨਿ ਖੜੇ ॥**

**ਤਿਨ੍ਹਾ ਸਵਾਰੇ ਨਾਨਕਾ ਜਿਨ੍ ਕਉ ਨਦਰਿ ਕਰੇ ॥੧॥**

ਅਕਾਲ ਪੁਰਖ ਨੇ ਆਪ ਹੀ ਸਰੀਰ ਰੂਪੀ ਭਾਂਡੇ ਬਣਾਏ ਹਨ ਅਤੇ ਆਪ ਹੀ ਇਨ੍ਹਾਂ ਨੂੰ 'ਪੂਰਣੁ ਦੇਇ' ਭਾਵ ਖਾਣਾ-ਪੀਣਾ ਦੇ ਕੇ ਭਰਦਾ ਹੈ। ਕਈ ਭਾਂਡਿਆਂ ਵਿੱਚ ਦੁੱਧ ਪਿਆ ਰਹਿੰਦਾ ਹੈ ਅਤੇ ਕਈ ਚੁਲ੍ਹੇ ਉਤੇ ਹੀ ਚੜ੍ਹੇ ਰਹਿੰਦੇ ਹਨ ਭਾਵ ਕਈਆਂ ਦੇ ਭਾਗਾਂ ਵਿੱਚ ਸੁਖ ਤੇ ਸੁਹਣੇ-ਸੁਹਣੇ 'ਪਦਾਰਥ' ਹੁੰਦੇ ਹਨ ਅਤੇ ਕਈ ਦੁੱਖਾਂ ਦੀ ਅਗਨੀ ਵਿਚ ਹੀ ਸੜਦੇ ਰਹਿੰਦੇ ਹਨ। ਕਈ ਭਾਗਵਾਨ 'ਨਿਹਾਲੀ' ਅਰਥਾਤ ਤੁਲਾਈਆਂ ਉਤੇ ਸੌਂਦੇ ਹਨ ਅਤੇ ਕਈ ਉਨ੍ਹਾਂ ਦੀ ਪਹਿਰੇਦਾਰੀ ਲਈ ਖੜ੍ਹੇ ਰਹਿੰਦੇ ਹਨ। ਹੇ ਨਾਨਕ! ਅਕਾਲ ਪੁਰਖ

ਜਿਨ੍ਹਾਂ ਉਤੇ ਮਿਹਰ ਦੀ ਨਜ਼ਰ ਕਰਦਾ ਹੈ, ਉਨ੍ਹਾਂ ਨੂੰ ਹੀ ਸੰਵਾਰਦਾ ਭਾਵ ਸੁੱਖੀ ਜੀਵਨ ਬਖ਼ਸ਼ਦਾ ਹੈ।

**ਮਹਲਾ ੨ ॥**

**ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥**

**ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ ॥**

**ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥੨॥**

ਅਕਾਲ ਪੁਰਖ ਆਪ ਹੀ ਸ੍ਰਿਸ਼ਟੀ ਦੀ ਸਾਜਣਾ ਕਰਦਾ ਹੈ ਅਤੇ ਆਪ ਹੀ ਉਸ ਨੂੰ ਟਿਕਾਣੇ ਸਿਰ ਇਸ ਦੇ ਸਾਰੇ ਪ੍ਰਬੰਧ ਨੂੰ ਟਿਕਾਉਂਦਾ ਹੈ। ਇਸ ਸ੍ਰਿਸ਼ਟੀ ਵਿੱਚ ਹੀ ਜੀਵ-ਜੰਤੂ ਪੈਦਾ ਕਰ ਕੇ ਵੇਖਦਾ ਹੈ ਅਤੇ ਫਿਰ ਆਪ ਹੀ 'ਥਾਪਿ ਉਥਾਪਿ' ਅਰਥਾਤ ਕਦੇ ਬਣਾਂਦਾ ਤੇ ਕਦੇ ਢਾਹ ਦਿੰਦਾ ਹੈ। ਹੇ ਨਾਨਕ! ਉਸ ਤੋਂ ਬਿਨਾਂ ਹੋਰ ਕਿਸ ਅੱਗੇ ਬਨਤੀ ਕਰੀਏ, ਜਦੋਂ ਕਿ ਸਭ ਕੁਝ ਅਕਾਲ ਪੁਰਖ ਆਪ ਹੀ ਆਪ ਹੈ।

**ਪਉੜੀ ॥**

**ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ ॥**

**ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ ॥**

**ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ ॥**

**ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ ॥**

**ਸੋ ਕਰੇ ਜਿ ਤਿਸੈ ਰਜਾਇ ॥੨੪॥੧॥**

'ਵਡੇ' ਭਾਵ ਅਕਾਲ ਪੁਰਖ ਦੀਆਂ ਵਡਿਆਈਆਂ ਬਾਰੇ ਕੁਝ ਕਹਿਣਾ ਵੀ ਹੋਵੇ ਤਾਂ ਆਖਿਆ ਨਹੀਂ ਜਾ ਸਕਦਾ ਭਾਵ ਉਸ ਦੇ ਗੁਣਾਂ ਦੀ ਬੇਅੰਤਤਾ ਦਾ ਅੰਤ ਨਹੀਂ। ਉਹ ਕਰਤਾ ਆਪੇ ਹੀ ਸ੍ਰਿਸ਼ਟੀ ਦੇ ਪੈਦਾ ਕਰਨ ਵਾਲਾ ਤੇ 'ਕਰੀਮ' ਅਰਥਾਤ ਬਖ਼ਸ਼ਿਸ਼ ਕਰਨ ਵਾਲਾ ਹੈ ਅਤੇ ਸਭਨਾਂ ਜੀਆਂ ਨੂੰ 'ਰਿਜਕੁ ਸੰਬਾਹਿ' ਅਰਥਾਤ ਰਿਜ਼ਕ ਪਹੁੰਚਾਉਂਦਾ ਹੈ। ਉਹੀ ਕਾਰ ਕਰਨੀ ਪੈਂਦੀ ਹੈ ਜਿਹੜੀ ਧੁਰ ਤੋਂ ਉਸ ਨੇ ਆਪ ਹੀ ਜੀਵ ਦੇ ਭਾਗਾਂ ਵਿੱਚ ਪਾਈ ਹੈ। ਹੇ ਨਾਨਕ! 'ਏਕੀ' ਭਾਵ ਇਕ ਅਕਾਲ ਪੁਰਖ ਦੀ ਟੇਕ ਤੋਂ ਬਿਨਾਂ ਜੀਵ ਲਈ ਹੋਰ ਕੋਈ ਦੂਜੀ ਥਾਂ ਨਹੀਂ ਹੈ, ਉਹ ਮਾਲਕ ਉਹੀ ਕਰਦਾ ਹੈ ਜੋ ਉਸ ਦੀ 'ਰਜਾਇ' ਭਾਵ ਹੁਕਮ ਜਾਂ ਮਰਜ਼ੀ ਹੈ।

(ਭਾਗ ਦੂਜਾ)

# 'ਆਸਾ ਕੀ ਵਾਰ' :ਵਿਚਾਰ-ਦਰਸ਼ਨ

## ੧- ਪਰਿਚਯ :

**(ੳ)** 'ਆਸਾ ਕੀ ਵਾਰ' ਗੁਰੂ ਨਾਨਕ ਦੇਵ ਜੀ ਦੀਆਂ ਲੰਮੇਰੀਆਂ ਬਾਣੀਆਂ ਵਿਚੋਂ ਇਕ ਮਹੱਤਵਪੂਰਣ ਬਾਣੀ ਹੈ, ਜਿਸ ਨੂੰ ਸਿੱਖ ਜਗਤ ਵਿੱਚ ਹਰ ਰੋਜ਼ ਅੰਮ੍ਰਿਤ ਵੇਲੇ ਕੀਰਤਨ ਕਰਕੇ ਗਾਉਣ ਦਾ ਵਿਧਾਨ ਹੈ। ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚੌਥੇ ਰਾਗ ਆਸਾ ਵਿੱਚ ਪੰਨੇ ੪੬੩ ਤੋਂ ੪੭੫ ਤੇ ਹੈ। ਆਸਾ ਰਾਗ ਨੂੰ ਜੋ ਮੇਘ ਰਾਗ ਦੀ ਰਾਗਿਨੀ ਹੈ, ਨੂੰ ਦਿਨ ਦੇ ਪਹਿਰੇ ਪਹਿਰ ਅੰਮ੍ਰਿਤ ਵੇਲੇ ਗਾਇਆ ਜਾਂਦਾ ਹੈ। ਅੰਮ੍ਰਿਤ ਵੇਲੇ ਜਦ 'ਆਸਾ ਕੀ ਵਾਰ' ਦਾ ਕੀਰਤਨ ਹੋ ਰਿਹਾ ਹੁੰਦਾ ਹੈ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਅੰਮ੍ਰਿਤ ਬਾਣੀ ਦੇ ਚਸ਼ਮੇ ਦੀ ਫੁਹਾਰ ਸੰਗੀਤ ਰਾਹੀਂ ਦੁਖੀ ਦਿਲਾਂ ਨੂੰ ਠਾਰਦੀ ਅਤੇ ਮਨ ਅੰਦਰ ਸੱਚੀ ਤੇ ਸੁੱਚੀ ਜੀਵਨ ਦੀ ਸਿਖਿਆ ਤੇ ਸੋਝੀ ਦੇ ਕੇ ਮੁਰਦੇ ਦਿਲਾਂ ਅੰਦਰ ਰੂਹ ਫੂਕਦੀ ਚਲੀ ਜਾ ਰਹੀ ਹੋਵੇ। ਸਿੱਖੀ ਦੇ ਨਿਤਨੇਮ ਵਿੱਚ ਜਿਥੇ ਪੰਜ ਬਾਣੀਆਂ ਦੇ ਪਾਠ ਲਈ ਹਦਾਇਤ ਹੈ, ਉੱਥੇ ਨਾਲ ਹੀ 'ਆਸਾ ਕੀ ਵਾਰ' ਦੇ ਕੀਰਤਨ ਦਾ ਖਾਸ ਮਹੱਤਵ ਗਿਣਿਆ ਗਿਆ ਹੈ।

**(ਅ)** ਇਸ ਵਾਰ ਦੇ ਵਿਸ਼ੇ ਨੂੰ ਵਾਹਿਗੁਰੂ ਦੀ ਸ੍ਰਿਸ਼ਟੀ ਤੋਂ ਆਰੰਭ ਕਰਕੇ ਵਾਹਿਗੁਰੂ ਦੀ ਪਛਾਣ ਤਕ ਨੂੰ ਪੇਸ਼ ਕੀਤਾ ਗਿਆ ਹੈ। 'ਸਚੇ ਤੇਰੇ ਖੰਡ ਸਚੇ ਬ੍ਰਹਮੰਡ॥' (੪੬੩) ਅਤੇ 'ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰ॥' (੪੬੪) ਆਦਿ ਤੋਂ ਸ਼ੁਰੂ ਕਰ ਕੇ 'ਆਪੇ ਭਾਂਡੇ ਸਾਜੀਅਨੁ ਆਪੇ ਪੂਰਣ ਦੇਇ' ਅਤੇ 'ਆਪ ਕਰਾਏ ਕਰੇ ਆਪਿ ਹਉ ਕੈ ਸਉ ਕਰੀ ਪੁਕਾਰ॥' (੪੭੫) ਤਕ ਅਕਾਲ ਪੁਰਖ ਦੀ ਬਖ਼ਸ਼ਿਸ ਅਤੇ ਗੁਰੂ ਦੀ ਸ਼ਖਸੀਅਤ ਦ੍ਰਿੜ੍ਹ ਕਰਾਈ ਗਈ ਹੈ, ਜੋ ਵਿਅਕਤੀ ਦੇ ਜੀਵਨ ਵਿੱਚ ਪਰਿਵਰਤਨ ਲਿਆ ਕੇ ਉਸ ਨੂੰ ਇਨਸਾਨ ਤੋਂ ਦੇਵਤਾ ਬਣਾ ਦਿੰਦੀ ਹੈ ਅਤੇ ਪਰਮ-ਸਤਾ ਨਾਲ ਮਿਲਾਪ ਕਰਵਾ ਦਿੰਦੀ ਹੈ।

**(ੲ)** 'ਆਸਾ ਕੀ ਵਾਰ' ਬਾਰੇ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੬੨ ਤੇ ਸਿਰਲੇਖ ਇੰਝ ਹੈ :

**'ੴ ............... ਗੁਰ ਪ੍ਰਸਾਦਿ॥ ਆਸਾ ਮਹਲਾ ੧॥**
**ਵਾਰ ਸਲੋਕਾਂ ਨਾਲਿ॥ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ॥**
**ਟੁੰਡੇ ਅਸਰਾਜੈ ਕੀ ਧੁਨੀ॥'**

ਇਸ ਵਾਰ ਦੀਆਂ ਪਉੜੀਆਂ ਜੋ ਗਿਣਤੀ ਵਿੱਚ ੨੪ ਹਨ, ਨਾਲ ਪ੫ ਸਲੋਕ ਵੀ ਦਰਜ ਹਨ, ਜਿਨ੍ਹਾਂ ਵਿਚੋਂ ੪੪ ਸਲੋਕ ਮਹਲੇ ਪਹਿਲੇ ਦੇ ਹਨ। ਇਸ ਵਾਰ ਨੂੰ ਟੁੰਡੇ ਅਸਰਾਜੇ ਦੀ ਧੁਨੀ ਵਿਚ ਗਾਇਨ ਕਰਨ ਲਈ ਹਦਾਇਤ ਹੈ।

ਪ੍ਰਿੰ: ਸਾਹਿਬ ਸਿੰਘ ਜੀ ਦਾ ਕਥਨ ਹੈ ਕਿ 'ਆਸਾ ਕੀ ਵਾਰ' ਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ। ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਨੂੰ ਤਰਤੀਬ ਦੇਕੇ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦੇ ਰੂਪ ਵਿੱਚ ਇਕੱਤਰਤ ਕਰਨ ਵੇਲੇ ਵਖੋ-ਵਖਰੇ ਸ਼ਬਦਾਂ ਅਤੇ ਬਾਣੀਆਂ ਦੇ ਮੁੱਖ ਵਿੱਚ ਸਿਰਲੇਖ ਵੀ ਭਾਈ ਗੁਰਦਾਸ ਜੀ ਤੋਂ ਲਿਖਾਏ। 'ਆਸਾ ਕੀ ਵਾਰ' ਦੇ ਮੁੱਢ ਤੇ ਵੀ ਉਕਤ ਪੰਕਤੀ ਉਹਨਾਂ ਦੀ ਹੀ ਲਿਖਾਈ ਹੋਈ ਹੈ। ਇਸ ਤੋਂ ਇਹ ਗੱਲ ਸਾਫ਼ ਹੋ ਜਾਂਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਹੋਣ ਤੋਂ ਪਹਿਲਾਂ 'ਆਸਾ ਕੀ ਵਾਰ' ਕੇਵਲ ੨੪ ਪਉੜੀਆਂ ਹੀ ਸੀ ਅਤੇ ਇਸ ਦੀਆਂ ਪਉੜੀਆਂ ਨਾਲ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਵੇਲੇ ਅੰਕਿਤ ਕਰਾਏ ਗਏ ਸਨ।

**(ਸ)-** 'ਆਸਾ ਕੀ ਵਾਰ' ਨੂੰ 'ਆਸਾ ਦੀ ਵਾਰ' ਵੀ ਕਿਹਾ ਜਾਂਦਾ ਹੈ। ਪੰਥ ਦੇ ਵਿਦਵਾਨ ਗਿਆਨ ਹਰਬੰਸ ਸਿੰਘ ਜੀ ਨੇ 'ਆਸਾ ਕੀ ਵਾਰ' ਸਟੀਕ ਵਿੱਚ ਦੱਸਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ੨੨ ਵਾਰਾਂ ਦਰਜ ਹਨ ਅਤੇ ਸਭ ਵਾਰਾਂ ਨਾਲ 'ਕੀ' ਸ਼ਬਦ ਦੀ ਵਰਤੋਂ ਕੀਤੀ ਗਈ ਮਿਲਦੀ ਹੈ, 'ਦੀ' ਕਿਤੇ ਨਹੀਂ ਵਰਤਿਆ ਮਿਲਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਤਕਰੇ ਵਿੱਚ ਵੀ 'ਆਸਾ ਕੀ ਵਾਰ' ਹੀ ਲਿਖਿਆ ਹੋਇਆ ਹੈ। ਇਸ ਲਈ ਇਸ ਬਾਣੀ ਦਾ ਨਾਮ 'ਆਸਾ ਕੀ ਵਾਰ' ਕਰਨਾ ਹੀ ਉਚਿਤ ਹੈ।

**(ਹ)-** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ 'ਆਸਾ ਕੀ ਵਾਰ' ਦੇ ਨਾਲ ਜੋ ਛੰਤਾਂ ਨੂੰ ਜੋੜ ਕੇ ਕੀਰਤਨ ਕਰਨ ਦੀ ਮਰਿਯਾਦਾ ਹੈ, ਨੂੰ 'ਕੀਰਤਨ ਆਸਾ ਕੀ ਵਾਰ' ਕਿਹਾ ਜਾਂਦਾ ਹੈ। 'ਆਸਾ ਕੀ ਵਾਰ' ਦੇ ਨਾਲ ਛੰਤਾਂ ਦੇ ਜੋੜਨ ਬਾਰੇ ਜਾਣਕਾਰੀ ਲੈਣੀ ਵੀ ਜ਼ਰੂਰੀ ਹੈ। 'ਆਸਾ ਮਹਲ ੪ ਛੰਤ ਘਰ ੪' ਦੇ ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੪੪੮ ਤੋਂ ੪੫੧ ਤੱਕ ਚਾਰ-ਚਾਰ ਛਕਿਆਂ ਦੇ ੬ ਛੰਤ ਦਰਜ ਹਨ, ਜਿਨ੍ਹਾਂ ਦੀ ਗਿਣਤੀ ੨੪ ਹੈ। 'ਆਸਾ ਕੀ ਵਾਰ' ਬਾਣੀ ਦੀਆਂ ਵੀ ੨੪ ਪਉੜੀਆਂ ਹਨ। 'ਆਸਾ ਕੀ ਵਾਰ' ਦੀ ਹਰੇਕ ਪਉੜੀ ਦੇ ਸਲੋਕਾਂ ਤੋਂ ਪਹਿਲਾਂ ਛੰਤ ਗਾਇਨ ਦੀ ਮਰਯਾਦਾ ਕਿਵੇਂ ਸ਼ੁਰੂ ਹੋਈ ਅਤੇ ਇਹਨਾਂ ਦੋਹਾਂ ਬਾਣੀਆਂ ਦਾ ਪਰਸਪਰ ਸੁਮੇਲ ਕਿਵੇਂ ਬਣਿਆ, ਇਸ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ 'ਮਹਾਨ ਕੋਸ਼' ਦੇ ਪੰਨਾ ੬੯ ਤੇ ਲਿਖਿਆ ਹੈ :

'ਸਤਿਗੁਰ ਅੰਗਦ ਦੇਵ ਜੀ ਨੇ ਗੁਰੂ ਨਾਨਕ ਮਹਾਰਾਜ ਦੇ ਸਨਮੁਖ ਅੰਮ੍ਰਿਤ ਵੇਲੇ ਦੇ ਦੀਵਾਨ ਵਿੱਚ ਆਸਾ ਕੀ ਵਾਰ ਗਾਇਣ ਦੀ ਰੀਤਿ ਚਲਾਈ। ਗੁਰੂ ਅਰਜਨ ਸਾਹਿਬ ਨੇ ਚੌਥੇ ਸਤਿਗੁਰੂ ਦੇ ੨੪ ਛਕਿਆਂ ਨੂੰ ਪਉੜੀਆਂ ਨਾਲ ਕੀਰਤਨ ਵਿੱਚ ਸ਼ਾਮਿਲ ਕੀਤਾ। ਹੁਣ ਗੁਰਦੁਆਰਿਆਂ ਵਿੱਚ 'ਆਸਾ ਕੀ ਵਾਰ' ਦਾ ਨਿੱਤ ਕੀਰਤਨ ਹੁੰਦਾ ਹੈ :

**. ਗਾਇ ਰਬਾਬੀ ਆਸਾ ਵਾਰ॥ (ਗੁ.ਪ੍ਰ.ਸੂ.)**

ਸ੍ਰੀ ਗੁਰੂ ਰਾਮਦਾਸ ਜੀ ੧੬੩੮ ਭਾਦਰੋਂ ਸੁਦੀ ਤੀਜ ਨੂੰ ਜੋਤੀ ਜੋਤਿ ਸਮਾਅ ਗਏ ਅਤੇ ਗੁਰਿਆਈ-ਗੱਦੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸਉਂਪ ਗਏ। ਗੁਰੂ ਨਾਨਕ ਕਾਲ ਵਿੱਚ 'ਆਸਾ ਕੀ ਵਾਰ' ਦਾ ਕੀਰਤਨ ਕੇਵਲ ਪਉੜੀਆਂ ਦੇ ਰੂਪ ਵਿੱਚ ਕੀਤਾ ਜਾਂਦਾ ਸੀ, ਪਰ ਗੁਰੂ ਅਰਜਨ ਕਾਲ ਵਿੱਚ ਸੱਚੀ ਬਾਣੀ ਵਿੱਚ ਕੱਚੀ ਬਾਣੀ ਦਾ ਰਲਾ ਪਾਉਣ

ਵਾਲੀ ਦਸ਼ਾ ਨੂੰ ਮੁਖ ਰੱਖਦੇ ਹੋਏ ਸੰਗਤਾਂ ਨੇ ਗੁਰੂ ਚਰਨਾਂ ਵਿੱਚ ਬੇਨਤੀ ਕੀਤੀ ਕਿ '**ਸੱਚੇ ਪਾਤਿਸ਼ਾਹ ਜੀਓ! ਕੀਰਤਨ ਵਿੱਚ ਰਬਾਬੀ ਕਚੀ ਬਾਣੀ ਵੀ ਗਾਇਨ ਕਰਦੇ ਹਨ। ਆਪ ਜੀ ਨੇ ਧੁਰੋਂ ਆਈ ਬਾਣੀ ਨਾਲ ਸੰਗਤਾਂ ਨੂੰ ਨਿਰੰਤਰ ਜੋੜਨ ਦਾ ਜੋ ਪਰਚਾ ਬਖਸ਼ਿਆ ਹੈ, ਕਿਰਪਾ ਕਰੋ, ਉਹ ਸਦੀਵੀ ਕਾਇਮ ਰਹੇ।**' ਸੋ ਆਪ ਜੀ ਨੇ ਵਾਰ ਵਿੱਚ ਕਚੀ ਰਚਨਾ ਪੜ੍ਹਨ ਤੋਂ ਹਟਾਉਣ ਲਈ ਪਿਤਾ ਗੁਰੂ ਰਾਮਦਾਸ ਜੀ ਦੇ ਉਚਾਰਨ ਕੀਤੇ ੨੪ ਛੰਤ 'ਆਸਾ ਕੀ ਵਾਰ' ਦੀ ਹਰੇਕ ਪਉੜੀ ਨਾਲ ਲਗੇ ਸਲੋਕਾਂ ਤੋਂ ਪਹਿਲਾਂ ਪੜ੍ਹਨ ਦਾ ਆਦੇਸ਼ ਦਿੱਤਾ। ਇਸ ਤਰ੍ਹਾਂ ਵਾਰ ਵਿੱਚ ਛੰਤ ਗਾਇਨ ਦੀ ਸੁਚਾਰੂ ਰਹੁ-ਰੀਤ ਹੋਂਦ ਵਿੱਚ ਆਈ। ਵਰਤਮਾਨ ਵਿੱਚ ਉਹੀ ਪੁਰਾਤਨ ਰਹੁ-ਰੀਤ ਕਾਇਮ ਹੈ।

**(ਕ)- ਰਚਨਾ ਕਾਲ ਤੇ ਸਥਾਨ** : 'ਆਸਾ ਕੀ ਵਾਰ' ਬਾਰੇ ਇਹ ਸਾਖੀ ਪ੍ਰਚੱਲਤ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਇਸ ਵਾਰ ਦੀਆਂ ੯ ਪਉੜੀਆਂ ਸ਼ੇਖ ਬ੍ਰਹਮ ਪ੍ਰਤਿ ਅਤੇ ੧੫ ਪਉੜੀਆਂ ਦੁਨੀ ਚੰਦ ਧੁਪੜ ਲਾਹੌਰ ਵਾਸੀ ਪ੍ਰਤਿ ਉਚਾਰਨ ਕੀਤੀਆਂ ਗਈਆਂ ਸਨ। ਇਸ ਲਈ ਕਈ ਪੁਰਾਤਨ ਰਾਗੀ ਇਸ ਵਾਰ ਨੂੰ ਦੋ ਭਾਗਾਂ ਵਿੱਚ ਵੰਡ ਕੇ ਕੀਰਤਨ ਕਰਦੇ ਹਨ। ਇਕ ਦਿਨ ੯ ਪਉੜੀਆਂ ਅਤੇ ਦੂਜੇ ਦਿਨ ਪੰਦਰਾਂ ਪਉੜੀਆਂ ਦਾ ਕੀਰਤਨ ਕਰਕੇ ਵਾਰ ਦਾ ਭੋਗ ਪਾਉਂਦੇ ਹਨ। ਇਸ ਰਹੁ-ਰੀਤ ਦਾ ਆਧਾਰ 'ਪੁਰਾਤਨ ਜਨਮ ਸਾਖੀ' ਜਿਹੜੀ ਵਲਾਇਤ ਦੇ ਨੁਸਖੇ ਤੋਂ ਸੰਪਾਦਿਤ ਕੀਤੀ ਗਈ ਸੀ, ਦੱਸਿਆ ਜਾਂਦਾ ਹੈ। ਪੁਰਾਤਨ ਜਨਮ ਸਾਖੀ ਵਿਚ ਆਉਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਜਦੋਂ ਪਾਕਪਟਨ ਦੀ ਯਾਤਰਾ ਕਰਨ ਗਏ, ਉਥੋਂ ਸ਼ਹਿਰ ਦੇ ਬਾਹਰਵਾਰ ਉਜਾੜ ਵਿਚ ਜਾ ਬੈਠੇ ਅਤੇ ਮਰਦਾਨੇ ਦੀ ਰਬਾਬ ਨਾਲ ਬਾਬੇ ਨੇ ਸ਼ਬਦ ਉਚਾਰਿਆ :

**ਆਪੇ ਪਟੀ ਕਲਮ ਆਪਿ ਉਪਰਿ ਲੇਖ ਭਿ ਤੂੰ॥**
**ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥**

(ਪੰਨਾ ੧੨੯੧)

ਤਾਂ ਕਮਾਲ ਨਾਮੀ ਫ਼ਕੀਰ ਦੀ ਕੰਨੀ ਇਹ ਬਚਨ ਪੈ ਗਿਆ। ਉਸ ਫ਼ਕੀਰ ਨੇ ਬਾਬੇ ਤੋਂ ਇਹ ਬਚਨ ਫੇਰ ਸੁਣੇ ਤੇ ਆਕੇ ਆਪਣੇ ਪੀਰ ਸ਼ੇਖ ਇਬਰਾਹੀਮ ਫ਼ਰੀਦ ਸਾਨੀ ਨੂੰ ਆ ਸੁਣਾਏ ਤਾਂ ਪੀਰ ਕਿਹਾ ਕਿ ਇਹ ਕੋਈ ਕਾਮਲ ਫ਼ਕੀਰ ਹੈ, ਚਲੋ ਉਸ ਦੇ ਦਰਸ਼ਨ ਕਰੀਏ। ਫ਼ਰੀਦ ਸਾਨੀ ਨੇ ਆ ਕੇ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਅਤੇ ਦੋਹਾਂ ਦੀ ਭਰਵੀਂ ਮੁਲਾਕਾਤ ਹੋਈ। 'ਤਾਂ ਫਿਰਿ ਪੀਰਿ ਕਹਿਆ, ਨਾਨਕ! ਹਿਕ ਖੁਦਾਇ ਕੀ ਵਾਰ ਸੁਣਾਇ, ਅਸਾਨੂੰ ਏਹ ਮਖਸੂਦ ਹੈ, ਜੋ ਵਾਰ ਦੁਹੁ ਬਾਝ ਹੋਂਦੀ ਨਾਹੀ, ਅਤੇ ਤੂੰ ਹਿਕੋ ਹਿਕ ਆਖਦਾ ਹੈ, ਵੇਖਾਂ ਖੁਦਾਇ ਦਾ ਸਰੀਕੁ ਤੂ ਕਵਣ ਕਰਸੀ?' ਤਬ ਬਾਬੇ ਆਖਿਆ, 'ਮਰਦਾਨਿਆ, ਰਬਾਬੁ ਵਜਾਇ' ਤਾਂ ਮਰਦਾਨੇ ਰਬਾਬੁ ਵਜਾਇਆ, ਰਾਗ ਆਸਾ ਕੀਤਾ, ਬਾਬੇ ਸਲੋਕੁ ਦਿੱਤਾ, ਸਲੋਕ, ਸਤਿਗੁਰੂ ਪ੍ਰਸਾਦਿ॥ ਆਸਾ ਕੀ ਵਾਰ ਮਹਲਾ ੧ ॥ ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥ ਜਿਨਿ ਮਾਣਸ ਤੇ ਦੇਵਤੇ

ਕੀਏ ਕਰਤ ਨ ਲਾਗੀ ਵਾਉ॥੧॥ ਪਉੜੀਆਂ ਨਉਂ ਹੋਈਆਂ ਏਤ ਪਰਥਾਇ॥' (ਪੁਰਾਤਨ ਜਨਮਸਾਖੀ ਪੰਨਾ ੬੪-੬੫)

ਸ਼ੇਖ ਬ੍ਰਹਮ ਵਾਲੀ ਸਾਖੀ ਮਗਰੋਂ ਕੁਝ ਸਾਖੀਆਂ ਛਡ ਕੇ ਪੁਰਾਤਨ ਜਨਮਸਾਖੀ ਵਿੱਚ ਲਾਹੌਰ ਨਿਵਾਸੀ ਦੁਨੀਚੰਦ ਧੁਪੜ ਨਾਲ ਸਾਖੀ ਵਿਚ ਹੋਈ ਵਾਰਤਾਲਾਪ ਇਉਂ ਅੰਕਿਤ ਹੈ :

**'ਤਬ ਬਾਬੇ ਆਖਿਆ, 'ਮਰਦਾਨਿਆ ਰਬਾਬੁ ਵਜਾਇ!' ਤਾਂ ਮਰਦਾਨੇ ਰਬਾਬੁ ਵਜਾਇਆ। ਰਾਗ ਆਸਾ ਕੀ ਵਾਰ ਕੀਤਾ, ਪਉੜੀਆਂ ਪੰਦਰਾਂ ਪਰਥਾਇ ਦੁਨੀ ਚੰਦ ਦੇ ਕੀਤੀਆਂ'** (ਪੁਰਾਤਨ ਜਨਮਸਾਖੀ ਪੰਨਾ ੯੩)

ਭਾਈ ਮਨੀ ਸਿੰਘ ਜੀ ਨੇ ਸੰਪੂਰਨ 'ਆਸਾ ਕੀ ਵਾਰ' ਦਾ ਟੀਕਾ 'ਗਿਆਨ ਰਤਨਾਵਲੀ' ਗ੍ਰੰਥ ਵਿੱਚ ਕੀਤਾ ਹੈ ਅਤੇ ਉੱਥੇ ਉਸ ਵਿੱਚ ਕੇਵਲ ਪੀਰ ਸ਼ੇਖ ਬ੍ਰਹਮ ਦੀ ਗੋਸ਼ਟੀ ਦਾ ਜ਼ਿਕਰ ਹੈ। ਉਸ ਗ੍ਰੰਥ ਵਿੱਚ ਦੁਨੀ ਚੰਦ ਪਰਥਾਇ ਉਚਾਰੇ ਜਾਣ ਵਾਲੀਆਂ ਪਉੜੀਆਂ ਦਾ ਕੋਈ ਉਲੇਖ ਨਹੀਂ ਮਿਲਦਾ।

ਹੁਣ ਪੁਰਾਤਨ ਜਨਮਸਾਖੀ ਵਾਲੀਆਂ ਇਨ੍ਹਾਂ ਦੋਹਾਂ ਸਾਖੀਆਂ ਨੂੰ ਮੁਖ ਰਖੀਏ ਤਾਂ ਇਹ ਸਪਸ਼ਟ ਹੈ ਕਿ ਪਹਿਲਾਂ 'ਆਸਾ ਕੀ ਵਾਰ' ਦੀ ਰਚਨਾ ੯ ਪਉੜੀਆਂ ਤਕ ਹੋਈ ਅਤੇ ਫਿਰ ਦੁਨੀਚੰਦ ਪਰਥਾਇ ੧੫ ਪਉੜੀਆਂ ਉਚਾਰਨ ਹੋਣ ਮਗਰੋਂ ਇਹ ਵਾਰ ਸੰਪੂਰਨ ਹੋਈ। ਇਨ੍ਹਾਂ ਸਾਖੀਆਂ ਤੋਂ ਇਹ ਗੱਲ ਪ੍ਰਗਟ ਹੁੰਦੀ ਹੈ ਕਿ ਇਹ ਵਾਰ ਦੋ ਹਿਸਿਆਂ ਵਿੱਚ ਰਚੀ ਤੇ ਲਿਖਤ-ਰੂਪ ਵਿੱਚ ਆਈ। ਵਾਰ ਪਉੜੀਆਂ ਦਾ ਸੰਗ੍ਰਹਿ ਮੰਨੀ ਜਾਂਦੀ ਹੈ। ਇਹ ਗੱਲ ਵੇਖਣ ਵਾਲੀ ਹੈ ਕਿ ਨੌਵੀ ਪਉੜੀ ਦੀ ਅੰਤਲੀ ਪੰਕਤੀ 'ਤਿਨ੍ ਮੰਗਾ ਜਿ ਤੁਝੈ ਧਿਆਇਦੇ' ਅਤੇ ਦਸਵੀਂ ਪਉੜੀਆਂ ਦੀਆਂ ਪੰਕਤੀਆਂ ਦਾ ਵਿਸ਼ਾ 'ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ.....', 'ਜੇ ਹੋਵੈ ਪੂਰਬਿ ਲਿਖਿਆ ਤ ਧੂੜਿ ਤਿਨ੍ਹਾ ਦੀ ਪਾਈਐ' ਇਕ ਦੂਜੇ ਨਾਲ ਇਸ ਤਰ੍ਹਾਂ ਧਿਉਦੀਆਂ ਹੋਇਆਂ ਹਨ ਕਿ ਇਹ ਵਿਸ਼ਾ ਵੱਖਰਾ ਹੋ ਹੀ ਨ੍ਹਹੀਂ ਸਕਦਾ। ਇਕੋ ਆਸ਼ੇ ਦੀ ਪ੍ਰੋਤੀ ਹੋਈ ਲੜੀ ਨੂੰ ਤੋੜਨ ਵਾਲੀਆਂ ਸਾਖੀਆਂ ਵਿਚ ਕਹੀ ਗੱਲ ਕੁਝ ਅਢੁਕਵੀਂ ਪ੍ਰਤੀਤ ਹੁੰਦੀ ਹੈ। ਇਸ ਵਾਰ ਦੀ ਆਰੰਭਿਕ ਪਉੜੀ ਦੇ 'ਆਪੀਨੈ ਆਪਿ ਸਾਜਿਓ ਆਪੀਨੈ ਰਚਿਓ ਨਾਉ॥'.... ਅਤੇ ਅੰਤਿਮ ਪਉੜੀ 'ਸੋ ਕਰੇ ਜਿ ਤਿਸੈ ਰਜਾਇ...' ਦੇ ਜੁੜਵੇਂ ਭਾਵਾਂ ਤੋਂ ਜ਼ਾਹਰ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਸੰਪੂਰਣ 'ਆਸਾ ਕੀ ਵਾਰ' ਸਿਰਫ਼ ਇਕ ਓਅੰਕਾਰ ਦੀ ਸ਼ਕਤੀ ਦਾ ਵਰਣਨ ਕਰਨ ਲਈ ਰਚੀ। ਇਤਿਹਾਸ ਦੱਸਦਾ ਹੈ ਕਿ ਗੁਰੂ ਨਾਨਕ ਦੇਵ ਜੀ ਧੁਰੋਂ ਆਈ ਬਾਣੀ ਨੂੰ ਪੋਥੀ ਦੇ ਰੂਪ ਵਿੱਚ ਸਦਾ ਆਪਣੇ ਪਾਸ ਸੰਭਾਲ ਲੈਂਦੇ ਸਨ। ਸੰਭਵ ਹੈ ਕਿ ਇਸ ਬਾਣੀ ਨੂੰ ਗੁਰੂ ਬਾਬਾ ਜੀ ਨੇ ਸ਼ੇਖ ਬ੍ਰਹਮ ਤੇ ਦੁਨੀ ਚੰਦ ਦੀ ਮਿਲਣੀ ਤੇ ਸੁਣਾ ਕੇ ਉਪਦੇਸ਼ ਦਿੱਤਾ ਹੋਏ ਕਿਉਂਕਿ ਉਚਾਰਨ ਤੇ ਪ੍ਰਚਾਰਨ ਵਿੱਚ ਬਹੁਤ ਫ਼ਰਕ ਹੁੰਦਾ ਹੈ।

ਇਸ ਵਾਰ ਦੀ ਰਚਨਾ ਬਾਰੇ ਪ੍ਰਿੰ: ਸਾਹਿਬ ਸਿੰਘ ਜੀ ਦੇ ਇਹ ਵਿਚਾਰ

ਤਰਕ-ਸੰਗਤ ਲਗਦੇ ਹਨ ਕਿ ਇਸ ਵਾਰ ਦੀਆਂ ਪਉੜੀਆਂ ਦੀ ਰਚਨਾ ਇਕੋ ਸਮੇਂ ਹੋਈ। ਇਸ ਵਾਰ ਦੇ ਨਾਲ ਲੱਗੇ ਸਲੋਕ ਵੱਖ-ਵੱਖ ਭਾਵਾਂ ਦੇ ਹਨ ਅਤੇ ਉਹ ਕਈ ਵਿਅਕਤੀਆਂ ਪ੍ਰਥਾਇ ਉਚਾਰੇ ਗਏ ਹੋਣਗੇ। ਮਿਸਾਲ ਲਈ ਜੋ ਸਲੋਕ ਰਾਸਾਂ ਸੰਬੰਧੀ, ਮੁਸਲਮਾਨਾਂ ਦੇ ਮੁਰਦੇ ਦਬਣ ਸੰਬੰਧੀ, ਜਨੇਊ ਸੰਬੰਧੀ, ਗਊ ਦੇ ਗੋਬਰ ਦਾ ਪੋਚਾ ਫੇਰਨ ਸੰਬੰਧੀ, ਇਸਤ੍ਰੀ ਜਾਤੀ ਸੰਬੰਧੀ ਆਦਿ ਟਾਂਕੇ ਹੋਏ ਹਨ, ਉਨ੍ਹਾਂ ਦੇ ਵਖੋ-ਵਖਰੇ ਮਜ਼ਮੂਨ ਹੀ ਦੱਸ ਰਹੇ ਹਨ ਕਿ ਇਹ ਸਭ ਵੱਖੋ-ਵੱਖਰੇ ਸਮੇਂ ਲੋੜ ਅਨੁਸਾਰ ਉਚਾਰੇ ਗਏ ਹੋਣਗੇ। ਇਸ ਲਈ ਇਸ ਵਾਰ ਨੂੰ ਕੇਵਲ ਸ਼ੇਖ ਬ੍ਰਹਮ ਅਤੇ ਦੁਨੀ ਚੰਦ ਪਰਥਾਇ ਸੰਬੰਧਿਤ ਕਰਨਾ ਕੁਝ ਠੀਕ ਨਹੀਂ ਜਾਪਦਾ। ਗੁਰੂ ਜੀ ਨੇ ਆਪਣੀ ਸਾਰੀ ਬਾਣੀ ਵਿੱਚ ਸਮੁੱਚੀ ਮਾਨਵਤਾ ਨੂੰ ਇਕ ਜੀਵਨ-ਜਾਚ ਦੀ ਸੇਧ ਪ੍ਰਦਾਨ ਕੀਤੀ, ਸਮਾਜ ਦਾ ਸੁਧਾਰ ਕੀਤਾ, ਕਰਮ-ਧਰਮ ਤੇ ਪਾਖੰਡਾਂ ਦੀ ਗਿਲਾਨੀ ਨੂੰ ਹਟਾਇਆ ਅਤੇ ਮਨੁੱਖਾਂ ਵਿੱਚ ਆਤਮਿਕ ਜਾਗ੍ਰਤੀ ਲਿਆਂਦੀ। ਗੁਰਬਾਣੀ ਦਾ ਮੁਖ ਭਾਵ ਹਰ ਵੇਲੇ ਹਰੇਕ ਮਨੁੱਖ ਦੇ ਜੀਵਨ ਤੇ ਘਟ ਸਕਦਾ ਹੈ। ਜੇ ਸਾਖੀਆਂ ਨੂੰ ਛੱਡ ਕੇ ਇਸ ਵਾਰ ਦੇ ਸਾਂਝੇ ਉਪਦੇਸ਼ ਤੇ ਮੁਖ-ਭਾਵ ਨੂੰ ਵਿਚਾਰੀਏ ਤਾਂ ਪਰਤੱਖ ਹੋ ਜਾਏਗਾ ਕਿ ਹਰੇਕ ਪਉੜੀ ਅਤੇ ਉਸ ਨਾਲ ਅੰਕਿਤ ਸਲੋਕਾਂ ਦਾ ਮੁਖ-ਭਾਵ ਆਪਸ ਵਿੱਚ ਮਿਲਦਾ ਹੈ। ਸੋ ਇਸ ਵਾਰ ਦੀ ਰਚਨਾ ਬਾਰੇ ਠੀਕ ਸਮਾਂ ਮਿਥਣਾ ਔਖਾ ਹੈ ਕਿਉਂਕਿ ਇਸ ਦੀ ਰਚਨਾ ਬਾਰੇ ਕੋਈ ਸਪਸ਼ਟ ਤੇ ਭਰੋਸੇਯੋਗ ਇਤਿਹਾਸਿਕ ਪ੍ਰਮਾਣ ਨਹੀਂ ਮਿਲਦਾ।

**(ਖ) 'ਟੁੰਡੇ ਅਸਰਾਜੈ ਕੀ ਧੁਨੀ'** : ਇਸ ਵਾਰ ਨੂੰ 'ਟੁੰਡੇ ਅਸਰਾਜੈ ਕੀ ਧੁਨੀ' ਤੇ ਗਾਇਨ ਕਰਨ ਬਾਰੇ ਹਦਾਇਤ ਹੈ। ਟੁੰਡੇ ਅਸਰਾਜੇ ਤੇ ਏਦਾਂ ਦੇ ਹੋਰ ਕਈ ਬੀਰ ਪ੍ਰਸੰਗਾਂ ਦੀ ਰਚਨਾ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਹੀ ਹੋਈ ਸੀ। ਢਾਢੀਆਂ ਨੇ ਰਾਜੇ ਟੁੰਡੇ ਅਸਰਾਜ ਦੀ ਬੀਰਤਾ ਅਤੇ ਉੱਚੇ-ਸੁੱਚੇ ਆਚਰਣ ਦੀ ਬਦੌਲਤ ਰਾਜ-ਪਦਵੀ ਨੂੰ ਪ੍ਰਾਪਤ ਕਰਕੇ ਨਿਆਂਕਾਰੀ ਰਾਜਾ ਹੋਣ ਕਰਕੇ ਉਸਦੀ ਉਸਤਤੀ ਵਿੱਚ ਇਕ ਵਾਰ ਬਣਾਈ ਤੇ ਢਾਢੀ ਲੋਕਾ ਨੂੰ ਇਹ ਵਾਰ ਗਾ ਕੇ ਸੁਣਾਉਂਦੇ ਸਨ। ਸੋ ਜਿਸ ਧਾਰਨਾ ਤੇ ਉਹ ਵਾਰ ਗਾਈ ਜਾਂਦੀ ਸੀ, ਉਸੇ ਧੁਨੀ ਭਾਵ ਤਰਜ਼ ਤੇ ਧਾਰਨਾ ਵਿੱਚ 'ਆਸਾ ਕੀ ਵਾਰ' ਗਾਇਨ ਦਾ ਹੁਕਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹੈ। ਟੁੰਡੇ ਅਸਰਾਜੇ ਦੀ ਧੁਨੀ ਦੀ ਪੰਜ-ਤੁੱਕੀ ਪਉੜੀ ਦਾ ਨਮੂਨਾ ਵੇਖੋ :

**ਭਬਕਿਆ ਸ਼ੇਰ ਸਰਦੂਲ ਰਾਇ ਰਣ ਮਾਰੂ ਬੱਜੇ॥**
**ਖਾਨ ਸੁਲਤਾਨ ਬਡ ਸੂਰਮੇ ਵਿਚ ਰਣ ਦੇ ਗੱਜੇ॥**
**ਖਤ ਲਿਖੇ ਟੂੰਡੇ ਅਸਰਾਜ ਨੂੰ ਪਾਤਿਸ਼ਾਹੀ ਅੱਜੇ॥**
**ਟਿੱਕਾ ਸਾਰੰਗ ਬਾਪ ਨੇ ਦਿੱਤਾ ਭਰ ਲੱਜੇ॥**
**ਫਤੇ ਪਾਇ ਅਸਰਾਜ ਜੀ ਸ਼ਾਹੀ ਪਰ ਸਜੇ॥**

'ਆਸਾ ਕੀ ਵਾਰ' ਦੀ ਹਰੇਕ ਪੰਜ-ਤੁਕੀ ਪਉੜੀ ਦੀ ਧਾਰਨਾ ਦਾ ਉਕਤ ਧਾਰਨਾ ਨਾਲ ਕਾਫ਼ੀ ਮੇਲ ਹੈ ਜਿਵੇਂ :

**ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**
**ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥**
**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥**
**ਕਰਿ ਆਸਣੁ ਡਿਠੋ ਚਾਉ ॥੧॥**

ਗੁਰੂ ਅਰਜਨ ਦੇਵ ਜੀ ਨੇ ਇਵੇਂ ਇਨ੍ਹਾਂ ਦੋਹਾਂ ਵਾਰਾਂ ਦੀ ਧੁਨ ਦਾ ਮੇਲ ਵੇਖ ਕੇ 'ਆਸਾ ਕੀ ਵਾਰ' ਦੇ ਗਾਇਨ ਬਾਰੇ ਇਹ ਧੁਨੀ ਅੰਕਿਤ ਕਰਾਕੇ ਇਸੇ ਸੁਰ ਉਤੇ ਗਾਉਣ ਬਾਰੇ ਲਿਖਿਆ ਹੈ। ਇਸ ਤੋਂ ਇਲਾਵਾ ਇਹ ਵੀ ਗੱਲ ਵੇਖਣ ਵਾਲੀ ਹੈ ਕਿ ਜਿਵੇਂ ਇਕ ਟੁੰਡਾ ਆਪਣੇ ਉੱਚੇ-ਸੁੱਚੇ ਆਚਰਣ ਕਾਰਨ ਰਾਜ-ਪਦਵੀ ਨੂੰ ਪ੍ਰਾਪਤ ਹੋਇਆ, ਤਿਵੇਂ ਹੀ 'ਆਸਾ ਕੀ ਵਾਰ' ਦੇ ਮੁੱਢ ਵਿੱਚ ਹੀ ਇਹ ਤੱਤ ਨਿਰਪੂਤ ਹੈ ਕਿ ਗੁਰੂ ਵਿੱਚ ਸਭ ਤੋਂ ਵੱਡੀ ਸ਼ਕਤੀ ਮੌਜੂਦ ਹੈ ਅਤੇ ਉਸ ਦੀ ਸਹਾਇਤਾ ਨਾਲ ਸ਼ੁਧ ਆਚਰਣ ਤੇ ਉੱਚਾ ਜੀਵਨ ਧਾਰਨ ਕਰਕੇ ਮਨੁੱਖ ਖਿਨ-ਮਾਤਰ ਵਿੱਚ ਸਾਧਾਰਣ ਮਨੁੱਖ ਤੋਂ ਦੇਵਤਾ ਬਣ ਸੱਕਦਾ ਹੈ।

## ੨- 'ਆਸਾ ਕੀ ਵਾਰ' : ਵਿਚਾਰ ਸ਼ੰਗਲੀ

'ਆਸਾ ਕੀ ਵਾਰ' ਦੀ ਸਾਰੀ ਸੋਚ-ਵਿਚਾਰ ਵੱਖ ਵੱਖ ਪਉੜੀਆਂ ਤੇ ਸਲੋਕਾਂ ਦੀਆਂ ਕੁਝ ਗਠਵੀਆਂ ਕੜੀਆਂ ਵਿੱਚ ਸੰਮਿਲਤ ਹੋਕੇ ਇਕੋ ਸੰਗਲੀ ਵਿੱਚ ਪਰੂਚੀ ਹੋਈ ਹੈ। ਇਸ ਬਾਣੀ ਦੇ ਸਾਰੇ ਸਲੋਕ ਤੇ ਪਉੜੀਆਂ ਆਪਣੇ ਵਿਸ਼ੇ ਤੇ ਵਿਚਾਰ ਵਜੋਂ ਇਕ ਦੂਜੇ ਨਾਲ ਜੁੜੇ ਹੋਏ ਹਨ ਅਤੇ ਇਹ ਸਾਰੇ ਇਕ ਅੰਤ੍ਰੀਵੀ ਸਾਂਝ ਰਾਹੀਂ ਇਕ-ਦੂਜੇ ਨਾਲ ਸੰਬੰਧਿਤ ਹਨ।

**(ੳ)** ਸਭ ਤੋਂ ਪਹਿਲੇ ਦੱਸਿਆ ਗਿਆ ਹੈ ਕਿ ਸਾਰੀ ਸ੍ਰਿਸ਼ਟੀ ਦਾ ਸਿਰਜਣਹਾਰ ਇਕੋ ਅਕਾਲ ਪੁਰਖ ਹੈ, ਜੋ ਸ੍ਵੈ ਪ੍ਰਕਾਸ਼ਮਾਨ ਹੈ, ਨਿਰਭਉ ਤੇ ਨਿਰਵੈਰ ਹੈ, ਸਦਾ ਇਕ ਰਸ ਵਿਆਪਕ ਹੈ ਤੇ ਜੁਗਾਂ-ਜੁਗਾਤਰਾਂ ਤੋਂ ਸੱਚ ਸ੍ਵਰੂਪ ਹੈ :

**੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

**(ਅ)** ਇਸ ਤੋਂ ਬਾਅਦ ਇਸ ਵਾਰ ਦੇ ਮੁਖ ਮਜ਼ਮੂਨ ਨੂੰ ਲਿਆ ਹੈ ਜੋ ਇਹ ਹੈ ਕਿ ਕਿਵੇਂ ਗੁਰੂ ਦੀ ਕਿਰਪਾ ਨਾਲ ਇਕ ਆਦਮੀ ਮਾਮੂਲੀ ਮਨੁੱਖ ਤੋਂ ਦੇਵਤਾ ਬਣ ਜਾਂਦਾ ਹੈ :

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥**
**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨਾ ਲਾਗੀ ਵਾਰ॥੧॥**

(ਸਲੋਕ ਮ: ੧॥ ਅੰਗ ੪੬੩)

**(ੲ)** ਫਿਰ ਗੁਰੂ ਦਾ ਧੰਨਵਾਦ ਕਰਨ ਤੋਂ ਬਾਅਦ ਸਭ ਤੋਂ ਪਹਿਲਾਂ ਲੋਕਾਂ ਦੀਆਂ ਮੰਨੀਆ ਹੋਈਆਂ ਮਾਰਣ, ਜਿਵਾਲਣ ਤੇ ਪਾਲਣ ਵਾਲੀਆਂ ਸ਼ਕਤੀਆਂ ਦੀ ਥਾਂ ਇਕ ਅਕਾਲ ਪੁਰਖ ਦੇ ਵਿਸ਼ਵਾਸ਼ ਨੂੰ ਦ੍ਰਿੜ੍ਹ ਕਰਾਇਆ ਹੈ :

**ਆਪੀਨੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥**

**ਦੂਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥**
**ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥੧॥**

(ਪਉੜੀ ੧॥ ਅੰਗ ੪੬੩)

**(ਸ)** ਅਕਾਲ ਪੁਰਖ ਨਿਰਾ ਹੈ ਹੀ ਨਹੀਂ, ਸਗੋਂ ਉਹ ਇਕ ਗੁਣਕਾਰੀ ਤੇ ਇਖਲਾਕੀ ਸ਼ਖਸੀਅਤ ਹੈ, ਜਿਸ ਵਿੱਚ ਪੂਰਾ-ਪੂਰਾ ਨਿਆਂ, ਪੂਰੀ ਪੂਰੀ ਬਖ਼ਸ਼ਿਸ਼ ਅਤੇ ਪੂਰੀ ਪੂਰੀ ਰਜ਼ਾ ਹੈ। ਇਸੇ ਨੂੰ 'ਨਾਮੁ' ਕਿਹਾ ਹੈ। ਸਮੁੱਚੇ ਤੌਰ ਤੇ ਇਸੇ ਨੂੰ 'ਵਡਾ ਨਾਉ' ਕਰਕੇ ਵੀ ਆਖਿਆ ਹੈ :

**ਵਡੀ ਵਡਿਆਈ ਜਾ ਵਡਾ ਨਾਉ ॥**
**ਵਡੀ ਵਡਿਆਈ ਜਾ ਸਚੁ ਨਿਆਉ॥**
**ਵਡੀ ਵਡਿਆਈ ਜਾ ਨਿਹਚਲ ਥਾਉ ॥**
**ਵਡੀ ਵਡਿਆਈ ਜਾਣੈ ਆਲਾਉ॥੨॥**

(ਮ: ੧॥ ਅੰਗ ੪੬੩)

**(ਹ)** - ਇਹੋ ਜਿਹੀ ਅਕਾਲ ਪੁਰਖ ਵਰਗੀ ਮਹਾਨ ਇਖਲਾਕੀ ਹਸਤੀ ਦਾ ਜਿਸ ਜਗ੍ਹਾ ਵਿਚ ਵਾਸਾ ਹੋਵੇ ਉਹ ਜਗਤ ਇਖਲਾਕੀ ਤੌਰ ਤੇ ਪਵਿੱਤਰ ਹੋ ਜਾਂਦਾ ਹੈ। ਇਸ ਜਗਤ ਵਿੱਚ ਮਨੁੱਖ ਅੰਦਰ ਖਾਸ ਤੌਰ ਤੇ ਅਕਾਲ ਪੁਰਖ ਨੇ ਆਪਣੀ ਨਾਮ ਰੂਪੀ ਜੋਤਿ ਰੱਖੀ ਹੈ, ਜੋ ਮਨਸਫ਼ ਹੋ ਕੇ ਕੰਮ ਕਰਦੀ ਹੈ, ਨਿਖੇੜ ਕੇ ਦੱਸਦੀ ਰਹਿੰਦੀ ਹੈ, ਕਿ ਇਹ ਸੱਚ ਹੈ ਤੇ ਇਹ ਝੂਠ ਹੈ :

**ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥**
**ਓਥੈ ਸਚੇ ਹੀ ਸਚਿ ਨਿਬੜੈ ਚੁਣ ਵਖਿ ਕਢੇ ਜਜਮਾਲਿਆ॥**
**ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ॥**
**ਤੇਰੈ ਨਾਇ ਰਤੇ ਸੇ ਜਿਣਿ ਗਏ ਮਰਿ ਗਏ ਸਿ ਠਗਣਵਾਲਿਆ ॥੨॥**

(ਪਉੜੀ ੨॥ ਅੰਗ ੪੬੩)

**(ਕ)**- ਜਦ ਤੱਕ ਮਨੁੱਖ ਅੰਦਰ ਇਹ ਨਾਮ ਰੂਪ ਅੰਗਮੀ ਲੋਅ ਜਾਗਦੀ ਰਹਿੰਦੀ ਹੈ, ਉਹ ਕੁਦਰਤ ਦੇ ਸਾਧਾਰਣ ਕੰਮਾਂ ਵਿੱਚ ਅਕਾਲ ਪੁਰਖ ਦੀ ਹੋਂਦ ਨੂੰ ਪਸਰਿਆ ਵੇਖਦਾ ਹੈ ਤੇ ਵੇਖ ਕੇ ਇਕ ਅਨੰਦ ਵਾਲੀ ਹੈਰਾਨੀ ਮਹਿਸੂਸ ਕਰਦਾ ਹੈ :

**ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥**
**ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥**
**ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥**
**ਵਿਸਮਾਦੁ ਸਾਦਿ ਲਗਹਿ ਪਰਾਣੀ ॥**
**ਵਿਸਮਾਦੁ ਸੰਜੋਗ ਵਿਸਮਾਦੁ ਵਿਜੋਗ ॥**
**ਵਿਸਮਾਦੁ ਭੁਖ ਵਿਸਮਾਦੁ ਭੋਗ ॥**
**ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥**

**ਵਿਸਮਾਦੁ ਉਝੜ ਵਿਸਮਾਦੁ ਰੂਪ ॥**

(ਸਲੋਕ ਮ: ੧, ਅੰਗ ੪੬੫)

ਇਹ ਹੈਰਾਨਗੀ ਦਾ ਰਸ ਧਾਰਮਿਕ ਭਾਵ ਤੇ ਲਗਨ ਪੈਦਾ ਕਰਨ ਲਈ ਜ਼ਰੂਰੀ ਹੈ, ਪਰ ਭਰਮ ਤੇ ਅੰਧ-ਵਿਸ਼ਵਾਬ ਦੀ ਇਸੇ ਹੈਰਾਨਗੀ ਤੋਂ ਪੈਦਾ ਹੁੰਦੇ ਹਨ। ਇਸ ਲਈ ਗੁਰੂ ਨਾਨਕ ਦੇਵ ਜੀ ਨੇ ਇਸ ਗਲਤੀਂ ਤੋਂ ਬਚਾਉਣ ਲਈ 'ਵਿਸਮਾਦੁ' ਤੋਂ ਉਪਰੰਤ ਇਹ ਦੱਸਣਾ ਜ਼ਰੂਰੀ ਸਮਝਿਆ ਹੈ ਕਿ ਸਾਰੀ ਰਚਨਾ ਵਿਚ ਕੁਦਰਤਿ ਦੇ ਬਝਵੇਂ ਨੇਮ ਕੰਮ ਕਰ ਰਹੇ ਹਨ, ਜੋ ਅੰਨ੍ਹਵਾਹ ਹੋ ਕੇ ਕੰਮ ਨਹੀਂ ਕਰਦੇ, ਬਲਕਿ ਸਭ ਕੁਝ ਤਰਤੀਬ ਵਿੱਚ ਕਰ ਰਹੇ ਸੀ :

**ਕੁਦਰਤਿ ਪਉਣ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ॥**
**ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥**
**ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕ ॥ ੨ ॥**

(ਮ: ੧॥ ਅੰਗ ੪੬੪)

**(ਖ)-** ਕਈ ਵਾਰੀ ਮਨੁੱਖ ਵਿਚੋਂ ਉੱਤੇ ਦਸੀ ਲੋਅ ਬੁਝ ਜਾਂਦੀ ਹੈ। ਉਸ ਦਾ ਮਨ ਅੰਨ੍ਹਾ ਹੋ ਕੇ ਸ੍ਰਿਸ਼ਟੀ ਰਚਨਾ ਵਿਚ ਕੋਈ ਆਤਮਿਕ ਜਾਂ ਗੁਝੀ ਤਾਕਤ (ਨਾਮ ਦਾ ਵਿਸਥਾਰ) ਨਹੀਂ ਵੇਖਦਾ ਤੇ ਮਾਦਾ-ਪ੍ਰਸਤ ਬਣ ਜਾਂਦਾ ਹੈ। ਇਹੋ ਜਿਹਾ ਆਦਮੀ ਦੁਨੀਆ ਵਿੱਚ ਕੇਵਲ ਰੰਗ-ਰਲੀਆਂ ਮਾਣ ਕੇ ਜਦ ਮਰ ਜਾਂਦਾ ਹੈ ਤਾਂ ਉਸ ਦਾ ਮੰਦਾ ਹਾਲ ਹੁੰਦਾ ਹੈ :

**ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥**
**ਵਡਾ ਹੋਆ ਦੁਨੀਦਾਰ ਗਲਿ ਸੰਗਲੁ ਘਤਿ ਚਲਾਇਆ॥**
**ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥**
**ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥੩॥**

(ਪਉੜੀ ੩॥ ਅੰਗ ੪੬੪)

**(ਗ)-** ਇਵੇਂ ਮਨੁੱਖ ਨੂੰ ਮਾਦਾ-ਪ੍ਰਸਤ ਹੋਣ ਤੋਂ ਵਰਜਦਿਆਂ ਅਤੇ ਰੱਬ ਦੇ ਭਉ ਦੀ ਸਿਖਿਆ ਦਿੰਦਿਆਂ ਸਮਝਾਇਆ ਹੈ ਕਿ ਸਾਰੀ ਰਚਨਾ ਰੱਬ ਦੇ ਭਉ ਵਿਚ ਕੰਮ ਕਰ ਰਹੀ ਹੈ, ਬਲਕਿ ਵੱਡੇ-ਵੱਡੇ ਅਵਤਾਰ ਅਖਵਾਉਣ ਵਾਲੇ ਰਾਮ ਤੇ ਕ੍ਰਿਸ਼ਨ ਵੀ ਉਸ ਦੇ ਡਰ ਵਿੱਚ ਹਨ :

**ਭੈ ਵਿਚਿ ਪਵਣੁ ਵਹੈ ਸਦਵਾਉ ॥**
**ਭੈ ਵਿਚਿ ਚਲਹਿ ਲਖ ਦਰੀਆਉ ॥**
**ਭੈ ਵਿਚਿ ਅਗਨਿ ਕਢੈ ਵੇਗਾਰਿ ॥**
**ਭੈ ਵਿਚਿ ਧਰਤੀ ਦਬੀ ਭਾਰਿ ॥**
**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥**
**ਭੈ ਵਿਚਿ ਰਾਜਾ ਧਰਮੁ ਦੁਆਰੁ ॥**
**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥**

**ਕੋਹ ਕਰੋੜੀ ਚਲਤ ਨ ਅੰਤੁ ॥**
**ਭੈ ਵਿਚਿ ਸਿਧ ਬੁਧ ਸੁਰ ਨਾਥ ॥**
**ਭੈ ਵਿਚਿ ਆਡਾਣੇ ਆਕਾਸ ॥**
**ਭੈ ਵਿਚਿ ਜੋਧ ਮਹਾਬਲ ਸੂਰ ॥**
**ਭੈ ਵਿਚਿ ਆਵਹਿ ਜਾਵਹਿ ਪੂਰ ॥**
**ਸਗਲਿਆ ਭਉ ਲਿਖਿਆ ਸਿਰਿ ਲੇਖੁ ॥**
**ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥੧॥**

(ਸਲੋਕ ਮ: ੧॥ ਅੰਗ ੪੬੪)

**(ਘ)-** ਜਦ ਮਨੁੱਖ ਆਪਣੇ ਆਪ ਨੂੰ ਨਿਰੰਕਾਰ ਦੇ ਹਵਾਲੇ ਕਰ ਦੇਵੇਗਾ ਤੇ ਨਿਰੰਕਾਰ ਉਸ ਉਤੇ ਖੁਸ਼ ਹੋਕੇ ਉਸ ਨੂੰ ਗੁਰੂ ਜਾਂ ਗੁਰ-ਸ਼ਬਦ ਦੇ ਲੜ ਲਾ ਦਏਗਾ। ਗੁਰੂ ਦੇ ਸ਼ਬਦ ਰੂਪੀ ਬਚਨ ਉਸ ਦੀ ਜ਼ਿੰਦਗੀ ਨੂੰ ਸੰਪੂਰਣ ਬਣਾਉਣਾ ਸ਼ੁਰੂ ਕਰਨਗੇ। ਇਹ ਸੁਧਾਰ ਦੋ ਤਰ੍ਹਾਂ ਨਾਲ ਹੁੰਦਾ ਹੈ : ਇਕ ਤਾਂ ਮਨੁੱਖ ਦੇ ਅੰਦਰੋਂ ਹਉਮੈ ਦੂਰ ਹੁੰਦੀ ਹੈ ਤੇ ਦੂਜਾ ਉਸ ਨੂੰ ਸੱਚ ਦੀ ਰਹਿਣੀ ਸਮਝਾਈ ਜਾਂਦੀ ਹੈ :

**ਪਉੜੀ ॥**
**ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥**
**ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥**
**ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥**
**ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ ॥**
**ਜਿਨਿ ਸਚੋ ਸਚੁ ਬੁਝਾਇਆ ॥੪॥**

(ਪਉੜੀ ੪॥ ਅੰਗ ੪੬੫)

**(ਙ)-** ਇਸ ਤੋਂ ਅੱਗੇ ਗੁਰੂ ਜੀ ਨਿਰੰਕਾਰ ਦੀ ਪਾਈ ਰਾਸ ਦਾ ਨਕਸ਼ਾ ਖਿਚਦੇ ਹਨ ਅਤੇ ਨਾਲ ਹੀ ਸਮਝਾਉਂਦੇ ਹਨ ਕਿ ਰੱਬੀ ਨਾਦ-ਰਚਨਾ ਦੇ ਟਾਕਰੇ ਤੇ ਲੋਕਾਂ ਵੱਲੋਂ ਪਾਈਆਂ ਜਾਂਦੀਆਂ ਰਾਮ-ਕ੍ਰਿਸ਼ਨ ਦੀਆਂ ਰਾਸਾਂ ਤੁਛ ਹਨ :

**ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥**
**ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥**
**ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥**
**ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥੧॥**

(ਮ: ੧॥ ਅੰਗ ੪੬੫)

**(ਚ)-** ਇਵੇਂ ਭਗਤ ਤੇ ਅਵਤਾਰਾਂ ਜਿਹੀਆਂ ਸਾਕਾਰ ਹਸਤੀਆਂ ਨੂੰ ਛੱਡ ਕੇ ਜੋ ਇਕ ਨਿਰੰਕਾਰ ਦੇ ਚਰਨੀ ਲੱਗਦਾ ਹੈ ਤਾਂ ਉਹ ਨੇਕੀ ਕਰਦਿਆਂ ਹਉਮੈ ਵਿੱਚ ਨਹੀਂ ਪੈਂਦਾ :

**ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ ॥**

**ਜੀਉ ਪਿੰਡੁ ਸਭੁ ਤਿਸ ਦਾ ਦੇ ਖਾਜੈ ਆਖਿ ਗਵਾਈਐ ॥**
**ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥.....**

(ਪਉੜੀ ੫॥ ਅੰਗ ੪੬੫).

**(ਛ)**- ਫਿਰ ਪ੍ਰਭੂ ਤੇ ਮਨੁੱਖ ਦੇ ਮੇਲ ਵਿਚਕਾਰ 'ਹਉਮੈ' ਭਾਵ ਜੋ ਇਕ ਵੱਡਾ ਬੰਧਨ ਹੈ, ਬਾਰੇ ਦਸਿਆ ਹੈ ਕਿ ਹਉਮੈ ਦੇ ਕਈ ਰੂਪ ਹਨ; ਜਿਨ੍ਹਾਂ ਵਿਚੋਂ ਸਭ ਤੋਂ ਖਤਰਨਾਕ ਫਿਰਕੇਬੰਦੀ ਦੀ ਧਾਰਮਿਕ ਹਉਮੈ ਹੈ। ਇਸ ਫਿਰਕੇਬੰਦੀ ਦੀ ਹਉਮੈ ਦੀ ਤਹਿ ਵਿੱਚ ਇਕ ਤਰ੍ਹਾਂ ਦਾ ਮੋਹ ਅਰਥਾਤ ਆਪਣੇ ਫਿਰਕੇ ਜਾਂ ਮਜ਼ਬ ਨਾਲ ਭਰਮ ਵਾਲਾ ਪਿਆਰ ਹੁੰਦਾ ਹੈ। ਇਸ ਤੋਂ ਛੁਟਕਾਰਾ ਗੁਰੂ ਭਾਵ ਗੁਰ-ਸ਼ਬਦ ਹੀ ਦਿਵਾਉਂਦਾ ਹੈ, ਜੋ ਦੱਸਦਾ ਹੈ ਕਿ ਸਾਰੇ ਮਨੁੱਖਾਂ ਵਿਚ ਇਕੋ ਜਗਤ-ਜੀਵਨ ਦਾਤਾ ਦੀ ਲੋਅ ਪੱਸਰੀ ਹੋਈ ਹੈ।

**ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥**
**ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥**
**ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥**
**ਜਗਜੀਵਨੁ ਦਾਤਾ ਪਾਇਆ ॥੬॥**

(ਪਉੜੀ ੬॥, ਅੰਗ ੪੬੬)

**(ਜ)** - ਕਈ ਮਨੁੱਖ ਹਉਮੈ ਦੇ ਬੁਰੇ ਪ੍ਰਭਾਵ ਤੋਂ ਬਚਣ ਲਈ ਹਉਮੈ ਦਾ ਅਭਾਵ ਹੀ ਕਰਨ ਲੱਗ ਪੈਂਦੇ ਹਨ। ਇਹ ਭੀ ਠੀਕ ਨਹੀਂ। ਇਸ ਤਰ੍ਹਾਂ ਮੰਦੇ ਕੰਮਾਂ ਤੋਂ ਬਚਾਅ ਤਾਂ ਹੋ ਜਾਂਦਾ ਹੈ, ਪਰ ਨਾਲ ਹੀ ਚੰਗ ਕੰਮ ਕਰਨੇ ਵੀ ਰੁੱਕ ਜਾਂਦੇ ਹਨ। ਇਹ ਹਉਮੈ ਚੰਦਰਾ ਰੋਗ ਤਾਂ ਜ਼ਰੂਰ ਹੈ, ਪਰ ਇਸ ਦਾ ਇਲਾਜ਼ ਵੀ ਇਸੇ ਵਿੱਚ ਹੀ ਹੈ। ਸਾਡੀ ਹਉ ਦੀ ਚੇਤਨਤਾ ਹੀ ਸਾਡੀ ਸ਼ਖਸੀਅਤ ਤੇ ਆਚਰਣ ਦੀ ਨੀਂਹ ਹੈ :

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥**
**ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥੨॥**

(ਮਹਲਾ ੨॥ ਅੰਗ ੪੬੬)

**(ਝ)**- ਧਾਰਮਿਕ ਹਉਮੈ ਤੋਂ ਰਹਿਤ ਸੇਵਕ, ਸੱਚਾ ਹੋ ਕੇ ਸੱਚ ਨੂੰ ਧਿਆਉਂਦਿਆਂ ਮੰਦੇ ਕੰਮਾਂ ਤੋਂ ਬਚ ਕੇ ਨੇਕ ਕੰਮ ਕਰਦਾ ਹੈ, ਅਤੇ ਸੰਸਾਰ ਦੀ ਮਾਇਆ ਤੋਂ ਨਿਰਲੇਪ ਰਹਿੰਦਿਆਂ ਸੰਜਮ ਵਾਲਾ ਆਹਾਰ ਕਰਦਿਆਂ ਵੱਡੇ ਨਿਰੰਕਾਰ ਦੀਆਂ ਵਡਿਆਈਆਂ ਨੂੰ ਸਦਾ ਚਿਤਵਦਾ ਰਹਿੰਦਾ ਹੈ :

**ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ ॥**
**ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥**
**ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥**
**ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥....**

(ਪਉੜੀ ॥੭॥ ਅੰਗ ੪੬੬)

**(ਵ)-** ਇਵੇਂ ਅਕਾਲ ਪੁਰਖ ਜਿਸ ਦੀ ਵਡਿਆਈ ਦਾ ਕੋਈ ਪਾਰਾਵਾਰ ਨਹੀਂ ਹੈ, ਨੂੰ 'ਸਚੇ ਨਾਮੁ' ਨਾਲ ਧਿਆਉਣਾ ਚਾਹੀਦਾ ਹੈ, ਉਸ ਵਾਸਤੇ ਤਿਲਕਾਂ ਤੇ ਧਾਗਿਆਂ ਵਾਲੀ ਪੂਜਾ ਤੱਛ ਹੈ :

**ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥**
**ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥**
**ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥੧॥**

(ਸਲੋਕ ਮ:੧॥ ਅੰਗ ੪੬੭)

**(ਟ)-** ਫਿਰ ਇਖਲਾਕੀ ਹਉਮੈ ਜੋ ਅਕਸਰ ਸੇਵਕਾਂ ਵਿੱਚ ਪਨਪ ਪੈਂਦੀ ਹੈ, ਨੂੰ ਸੋਧਣ ਲਈ ਸਮਝਾਇਆ ਹੈ ਕਿ ਇਸ ਲਈ ਹੋਰਾਂ ਦੀ ਮਤ ਦੀ ਥਾਂ ਕੇਵਲ ਰੱਬ ਦੀ ਬਖ਼ਸ਼ਿਸ ਨੂੰ ਢੂੰਢਿਆ ਜਾਏ, ਜੋ ਇਕ ਅਟਲ ਸਚਾਈ ਹੈ :

**ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥੨॥**

(ਮ: ੧॥ ਅੰਗ ੪੬੭)

ਇਸ ਸਚਾਈ ਦਾ ਅਨੁਭਵ ਗੁਰੂ ਤੋਂ ਪ੍ਰਾਪਤ ਹੁੰਦਾ ਹੈ :

**ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹ ਕੈ ਹਿਰਦੈ ਸਚੁ ਵਸਾਇਆ ॥**
**ਮੂਰਖ ਸਚੁ ਨ ਜਾਣਨ੍ਹੀ ਮਨਮੁਖੀ ਜਨਮੁ ਗਵਾਇਆ ॥**

(ਪਉੜੀ ੮॥ ਅੰਗ ੪੬੭)

**(ਠ)-** ਇਸ ਦੇ ਨਾਲ ਹੀ ਵਿਦਿਆ ਦੀ 'ਹਉਮੈ' ਅਤੇ ਕਰਮ-ਕਾਂਡਾਂ ਦੀ ਹਉਮੈ ਨੂੰ ਵੀ ਭੰਡਿਆ ਹੈ ਅਤੇ ਦੱਸਿਆ ਹੈ ਕਿ ਆਪਣੇ-ਆਪ ਨੂੰ ਨੀਚ ਤੇ ਨੀਵਾਂ ਸਮਝ ਕੇ ਹਰੀ ਦੀ ਸਿਫ਼ਤ-ਸਾਲਾਹ ਕਰਨ ਨਾਲ ਹੀ ਉਸ ਦੀ ਪ੍ਰਸੰਨਤਾ ਪ੍ਰਾਪਤ ਕੀਤੀ ਜਾ ਸਕਦੀ ਹੈ :

**ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥**
**ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨ੍ਹੀ ਧਾਵਦੇ ॥**

(ਪਉੜੀ ੯॥ ਅੰਗ ੪੬੮)

**(ਡ)-** ਸਾਧਾਰਣ ਹਉਮੈ ਵਿੱਚ ਗ੍ਰਸਿਆਂ ਮਨੁੱਖ ਐਸ਼ਵਰਜ, ਪਦਵੀ, ਮਾਲ-ਧਨ, ਰੂਪ-ਰੰਗ ਵਿੱਚ ਹੀ ਖਚਤ ਰਹਿੰਦਾ ਹੈ, ਜਦਕਿ ਇਹ ਸਭ ਕੁਝ ਕੂੜ ਤੇ ਚਲਣਹਾਰ ਹੈ। ਇਸ ਲਈ ਲੋੜ ਜ਼ਰੂਰੀ ਸਚਾਈਆਂ ਨੂੰ ਸਮਝਣ ਦੀ ਹੈ ਤੇ ਹਿਰਦੇ ਵਿੱਚ ਵਸਾਉਣ ਦੀ ਹੈ, ਜਿਨ੍ਹਾਂ ਦਾ ਅਨੁਸਾਰੀ ਮਨੁੱਖ ਸੱਚੇ ਵਾਲਾ ਜੀਵਨ ਬਤੀਤ ਕਰ ਸਕਦਾ ਹੈ :

**ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥**
**ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥**
**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥**
**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥੨॥**

(ਮ: ੧॥ ਅੰਗ ੪੬੮)

**(ਢ)-** ਅਸਲੀਅਤ ਇਹ ਹੈ ਕਿ ਸੱਚ ਦਾ ਕਾਲ ਪੈ ਜਾਣ ਨਾਲ ਹੀ ਲੋਕਾਂ ਦੀ ਧਾਰਮਿਕ

ਤੇ ਰਾਜਸੀ ਹਾਲਤ ਗਿਰਾਵਟ ਵਾਲੀ ਹੋ ਜਾਂਦੀ ਹੈ। ਸਭ ਤੋਂ ਖਤਰਨਾਕ ਹਾਲਤ ਇਹ ਹੁੰਦੀ ਹੈ ਕਿ ਲੋਕੀ ਗਿਰਾਵਟ ਦੇ ਬਾਵਜੂਦ ਵੀ ਆਪਣੇ ਆਪ ਨੂੰ ਪੂਰਾ ਗਿਣੀ ਜਾਂਦੇ ਹਨ। ਪਰ ਉਹ ਰੱਬ ਨੂੰ ਧੋਖਾ ਨਹੀਂ ਦੇ ਸਕਦੇ। ਉਹ ਸਭ ਕੁਝ ਜਾਣਦਾ ਹੈ। ਉਸ ਦੇ ਹਜ਼ੂਰ ਜਾਤ ਜਾਂ ਪਦਵੀ ਦਾ ਜ਼ੋਰ ਨਹੀਂ ਚਲਦਾ :

**ਵਦੀ ਸੁ ਵਜਗਿ ਨਾਨਕਾ ਸਚਾ ਵੇਖੈ ਸੋਇ ॥**
**ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ ॥**
**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥**
**ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥**

(ਮ: ੧॥ ਅੰਗ ੪੬੯)

ਕੇਵਲ ਉਹੀ ਪੂਰਨਤਾ ਨੂੰ ਪੁਜਦੇ ਹਨ, ਜਿਨ੍ਹਾਂ ਉਤੇ ਉਹ ਪ੍ਰਭੂ ਆਪ ਕਿਰਪਾ ਕਰਦਾ ਹੈ :

**ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ ॥**
**ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ ॥**

(ਪਉੜੀ ੧੧॥ ਅੰਗ ੪੬੯)

**(ਣ)-** ਜਾਤ-ਪਾਤ ਦੀ ਹਉਮੈ ਦਾ ਖੰਡਨ ਕਰਦਿਆਂ ਸਮਝਾਇਆ ਹੈ ਕਿ ਸਭਨਾਂ ਮਨੁੱਖਾਂ ਵਿੱਚ ਪਰਮਾਤਮਾ ਦੀ ਜੋਤਿ ਦਾ ਪ੍ਰਕਾਸ਼ ਹੈ, ਇਸ ਲਈ ਕੋਈ ਉੱਚਾ ਜਾਂ ਨੀਵਾਂ ਨਹੀਂ। ਜਾਤ ਦੀ ਹਉਮੈ ਦੇ ਮੁਕਾਬਲੇ ਤੇ ਇਹ ਸਚਾਈ ਦੱਸੀ ਗਈ ਹੈ ਕਿ ਪ੍ਰਭੂ ਦੀ ਦਰਗਾਹ ਵਿੱਚ ਉੱਚੀ ਜਾਤ ਵਾਲੇ ਨੂੰ ਕੋਈ ਛੋਟ ਨਹੀਂ ਹੋਏਗੀ ਤੇ ਨੀਵੀਂ ਜਾਤ ਵਾਲੇ ਨਾਲ ਕੋਈ ਧੱਕਾ ਨਹੀਂ ਹੋਵੇਗਾ :

**ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥**
**ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ॥**
**ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ॥**
**ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ ॥**
**ਮੁਹਿ ਚਲੈ ਸੁ ਅਗੈ ਮਾਰੀਐ ॥**

(ਪਉੜੀ ੧੨॥ ਅੰਗ ੪੬੯-੭੦)

**(ਤ)-** ਫਿਰ ਚਾਰ ਜੁਗਾਂ ਦੀ ਵੀਚਾਰ ਕਰਦਿਆਂ ਸਮਝਾਇਆ ਹੈ ਕਿ ਲੋਕਾਂ ਨੇ ਹਰ ਇਕ ਜੁਗ ਦਾ ਆਪੋ ਆਪਣਾ ਵੇਦ, ਆਪੋ-ਆਪਣਾ ਅਵਤਾਰ ਤੇ ਆਪੋ-ਆਪਣਾ ਧਰਮ ਮੰਨਿਆ ਹੈ, ਪਰ ਮਨੁੱਖ ਭਾਵੇਂ ਕਿਸੇ ਜਾਤ ਤੇ ਹੋਣ ਤੇ ਕਿਸੇ ਸਮੇਂ ਵਿੱਚ ਰਹਿੰਦੇ ਹੋਣ, ਜਦ ਵੀ ਕਿਸੇ ਨੂੰ ਮੁਕਤੀ ਮਿਲੀ ਹੈ, ਉਹ ਭਾਉ ਭਗਤਿ ਕਰਨ ਨਾਲ ਅਤੇ ਨੀਚ ਸਦਾਉਣ ਨਾਲ ਹੀ ਮਿਲੀ ਹੈ :

**ਚਾਰੇ ਵੇਦ ਹੋਏ ਸਚਿਆਰ ॥**
**ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥**
**ਭਉ ਭਗਤਿ ਕਰਿ ਨੀਚੁ ਸਦਾਏ ॥**

**ਤਉ ਨਾਨਕ ਮੋਖੰਤਰੁ ਪਾਏ ॥੨॥**

(ਮ: ੧॥ ਅੰਗ ੪੭੦)

**(ਥ)** – ਇਸ ਦੇ ਨਾਲ ਹੀ ਸਪਸ਼ਟ ਕੀਤਾ ਹੈ ਕਿ ਸਾਰੇ ਇਖਲਾਕ ਦਾਂ ਤੱਤ ਇਹ ਹੈ ਕਿ ਮਿਠਤ ਤੇ ਨਿਮਰਤਾ ਨੂੰ ਅਪਣਾਈਏ। ਇਸ ਤੋਂ ਇਲਾਵਾ ਜੋ ਧਾਰਮਿਕ ਰਹੁ-ਰੀਤਾਂ ਉੱਚੀਆਂ ਜਾਤਾਂ ਵਾਲਿਆਂ ਨੇ ਘੜੀਆ ਹੋਈਆਂ ਹਨ, ਉਹ ਫੋਕਟ ਕਰਮ ਹਨ। ਇਖਲਾਕ ਨੂੰ ਛੱਡ ਕੇ ਹੋਰ ਗੱਲਾਂ ਤੇ ਸਵਾਦਾਂ ਵਿੱਚ ਦਿਲ ਲਾਈ ਰੱਖਣਾ ਇਕ ਵਿਅਰਥ ਰੁਝੇਵਾਂ ਹੈ :

**ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥**
**ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥**
**ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥**
**ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥**

(ਪਉੜੀ ੧੪॥ ਅੰਗ ੪੭੦)

**(ਦ)**- ਲੋਕਾਂ ਨੂੰ ਜੋ ਭਰਮ ਹੈ ਕਿ ਜੰਞੂ ਪਾਉਣ ਨਾਲ ਜਾਂ ਧੋਤੀ ਚੌਕਾ ਆਦਿ ਬਾਹਰਲੀ ਪੂਜਾ ਤੇ ਸੁਚਮ ਕਰਨ ਨਾਲ ਜਾਂ ਸਰਾਧ ਕਰਨ ਤੇ ਸੂਤਕ ਆਦਿ ਦੇ ਭਰਮ ਰੂਪ ਕਰਮ-ਕਾਂਡ ਕਰਨ ਦੇ ਨਾਲ ਮੁਕਤੀ ਮਿਲਦੀ ਹੈ, ਇਹ ਆਪਣੇ ਆਪ ਨੂੰ ਕੇਵਲ ਧੋਖਾ ਦੇਣਾ ਹੈ। ਇਨ੍ਹਾਂ ਭਰਮ ਰੂਪੀ ਕਰਮਾਂ ਦੀ ਥਾਂ, ਦਇਆ, ਸੰਤੋਖ, ਸੱਚ ਆਦਿ ਇਖਲਾਕੀ ਗੁਣਾਂ ਦੀ ਵਰਤੋਂ ਹੀ ਕੇਵਲ ਸਕਾਰਥਾ ਕਾਰਜ ਹੈ :

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥...**

(ਸਲੋਕੁ ਮ: ੧, ਅੰਗ ੪੭੧)

**(ਧ)**- ਇਵੇਂ ਹੀ ਹਿੰਦੂ ਲੋਕ ਨੀਲੇ ਕਪੜੇ ਪਾਕੇ ਮੁਸਲਮਾਨ ਹਾਕਮਾਂ ਦੀ ਨਜ਼ਰ ਪ੍ਰਵਾਨ ਹੋਣ ਲਈ ਅਤੇ ਆਪਣੇ ਆਪ ਨੂੰ ਉੱਚਾ ਸਦਵਾਉਣ ਲਈ ਜੋ ਭੇਖ ਕਰਦੇ ਸਨ, ਇਸ ਨੂੰ ਗੁਲਾਮੀ ਦਾ ਚਿੰਨ੍ਹ ਕਿਹਾ ਹੈ। ਇਹ ਗੁਲਾਮੀ ਹਰ ਤਰ੍ਹਾਂ ਨਿੰਦਣਜੋਗ ਹੈ :

**ਸਰਮ ਧਰਮ ਕਾ ਡੇਰਾ ਦੂਰਿ ॥**
**ਨਾਨਕ ਕੂੜੁ ਰਹਿਆ ਭਰਪੂਰਿ ॥**
**ਮਥੈ ਟਿਕਾ ਤੇੜਿ ਧੋਤੀ ਕਖਾਈ ॥**
**ਹਥਿ ਛੁਰੀ ਜਗਤ ਕਾਸਾਈ ॥**
**ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥**
**ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥...**

(ਮ: ੧, ਅੰਗ ੪੭੨)

**(ਨ)**- ਕਰਮ-ਕਾਂਡਾਂ ਤੇ ਸੁੱਚ-ਭਿਟ ਦੀਆਂ ਬੁਰਿਆਈਆਂ ਨੂੰ ਗੁਰੂ ਹੀ ਕੱਢ ਸਕਦਾ ਹੈ ਅਤੇ ਨਾਲ ਹੀ ਇਹ ਚੰਗਿਆਈਆਂ ਦੀ ਸੋਝੀ ਕਰਾ ਸਕਦਾ ਹੈ। ਭਿਟ ਅੰਨ-ਪਾਣੀ ਜਾਂ

ਕਿਸੇ ਮਾਦੀ ਚੀਜ਼ ਵਿੱਚ ਨਹੀਂ ਹੁੰਦੀ, ਬਲਕਿ ਮਨੁੱਖ ਦੀ ਨਾਮ-ਰਹਿਤ ਜ਼ਿੰਦਗੀ ਵਿੱਚ ਹੁੰਦੀ ਹੈ। ਜਿਵੇਂ ਭੋਜਨ ਕਿੰਨੀ ਸੁੱਚ ਕਰਕੇ ਤਿਆਰ ਕੀਤਾ ਜਾਏ, ਪਰ ਮਨੁੱਖ ਦੇ ਗੰਦੇ ਢਿੱਡ ਵਿਚੋਂ ਲੰਘਣ ਨਾਲ ਗੰਦਾ ਹੋ ਜਾਂਦਾ ਹੈ, ਤਿਵੇਂ ਮਨੁੱਖ ਭਾਵੇਂ ਕਿਤਨਾ ਹੀ ਸਾਫ਼ ਸੁਥਰਾ ਪਿਆ ਹੋਵੇ ਤੇ ਸੁਚਮ ਕਰੇ ਪਰ ਪਰਮਾਤਮਾ ਨੂੰ ਵਿਸਾਰ ਕੇ ਰਸਾਂ-ਕਸਾਂ ਵਿੱਚ ਪੈਕੇ ਆਪਣੀ ਜ਼ਿੰਦਗੀ ਗੰਦੀ ਜਾਂ ਥੁੱਕਣ ਯੋਗ ਹੀ ਕਰ ਲੈਂਦਾ ਹੈ :

**ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾ ਪਾਇਆ ਘਿਰਤੁ ॥**
**ਤਾ ਹੋਆ ਪਾਕੁ ਪਵਿਤੁ ॥**
**ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥**
**ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥੧॥**

(ਸਲੋਕ ਮ: ੧, ਅੰਗ ੪੭੩)

**(ਪ)**- ਮਾਦੀ ਭੇਦਾਂ ਉਤੇ ਜ਼ੋਰ ਦੇਣ ਵਾਲੇ ਇਸਤ੍ਰੀ ਜਾਤੀ ਨੂੰ ਵੀ ਅਪਵਿੱਤਰ ਮੰਨਦੇ ਹਨ ਅਤੇ ਮਰਦ ਜਾਤ ਕੋਲੋਂ ਨੀਵਾਂ ਦਰਜਾ ਦਿੰਦੇ ਹਨ। ਇਹ ਵੀ ਇਕ ਪ੍ਰਕਾਰ ਦੀ ਹਉਮੈ ਹੀ ਹੈ, ਜਿਸ ਦੀ ਨਵਿਰਤੀ ਲਈ ਦੱਸਿਆ ਹੈ ਕਿ ਜਿਸ ਇਸਤ੍ਰੀ ਨੂੰ ਨੀਵੀਂ ਕਹਿ ਕੇ ਅਸੀਂ ਭੰਡਦੇ ਹਾਂ, ਉਸ ਉਤੇ ਸਾਡੀ ਜ਼ਿੰਦਗੀ ਦਾ ਵਸਣਾ, ਰਸਣਾ ਤੇ ਸਾਡੇ ਸਮਾਜ ਦੀ ਕਾਇਮੀ ਆਧਾਰਿਤ ਹੈ। ਸੋ ਇਸਤ੍ਰੀ ਕਿਵੇਂ ਨੀਵੀਂ ਹੋ ਸਕਦੀ ਹੈ, ਜਿਸ ਤੋਂ ਵੱਡੇ ਵੱਡੇ ਰਾਜੇ ਤੇ ਮਹਾਰਾਜੇ ਆਦਿ ਪੈਦਾ ਹੁੰਦੇ ਆਏ ਹਨ :

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥**

(ਮ: ੧, ਅੰਗ ੪੭੩)

ਇਸਤ੍ਰੀ ਜਾਤੀ ਦੇ ਹੱਕ ਵਿੱਚ ਇਕ ਹੋਰ ਦਲੀਲ ਦਿੰਦੇ ਹਨ ਕਿ ਜਿਵੇਂ ਮਰਦ ਤਿਵੇਂ ਹੀ ਤੀਵੀਆਂ ਹਨ। ਮਰਦ ਤੇ ਤੀਵੀਆਂ ਸਾਰੇ ਹੀ ਰੱਬ ਨੂੰ ਆਪਣਾ ਕਰਕੇ ਮੰਨਦੇ ਹਨ ਅਤੇ ਆਪੋ ਆਪਣੇ ਕਰਮਾਂ ਲਈ ਰੱਬ ਅੱਗੇ ਆਪ ਜ਼ਿੰਮੇਵਾਰ ਹਨ। ਫਿਰ ਤੀਵੀਂ ਕਿਵੇਂ ਨੀਵੀਂ ਹੋ ਸੱਕਦੀ ਹੈ? ਜੇ ਕੋਈ ਕਹੇ ਕਿ ਉਹ ਅਨਪੜ੍ਹ ਹੈ ਤਾਂ ਵੀ ਪੜ੍ਹੇ ਲਿਖੇ ਮਰਦਾਂ ਦੀ ਵਿਦਵਾਨਤਾ ਇਸੇ ਵਿੱਚ ਹੈ ਕਿ ਕਿਸੇ ਨੂੰ ਨੀਵਾਂ ਨਾ ਆਖਿਆ ਜਾਏ :

**ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ ॥**
**ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥**
**ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥**
**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥**

(ਪਉੜੀ ॥੧੯॥, ਅੰਗ ੪੭੩)

**(ਫ)**- ਕਿਸੇ ਨੂੰ ਮੰਦਾ ਆਖਣਾ ਜਾਂ ਫਿਕਾ ਬੋਲਣਾ ਠੀਕ ਨਹੀਂ ਅਤੇ ਨਾ ਹੀ ਕਿਸੇ ਦੇ

ਬਾਹਰਲੇ ਅੱਘੜ-ਪੁਣੇ ਤੇ ਫ਼ਕੀਰੀ ਸਾਦਗੀ ਤੇ ਗਿਲਾਨੀ ਕੀਤੀ ਜਾਏ, ਕ੍ਰੀ ਪਤਾ ਕਿ ਉਹ ਵਿਚੋਂ ਗੋਦੜੀ ਦਾ ਲਾਲ ਹੀ ਹੋਵੇ। ਬੰਦਾ ਹੋਰਨਾਂ ਦੀ ਥਾਂ ਆਪਣੇ-ਆਪ ਨੂੰ ਸੰਵਾਰ ਕੇ ਨਬੇੜਾ ਕਰਨ ਲਈ ਮਾਲਕ ਨੂੰ ਯਾਦ ਕਰੇ ਕਿਉਂਕਿ ਇਸ ਜਗਤ ਵਿੱਚ ਜੋ ਵੀ ਆਇਆ ਹੈ, ਉਸ ਨੇ ਫਿਰ ਇਥੋਂ ਜਾਣਾ ਹੀ ਹੈ :

**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥**
**ਜਿਸ ਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ ॥**
**ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥**

(ਪਉੜੀ ॥੨੦॥, ਅੰਗ ੪੭੩)

**(ਬ)**- ਇਵੇਂ ਜਦ ਸਿੱਖ ਦੇ ਆਚਰਣ ਦੀ ਉਸਾਰੀ ਪੂਰੀ ਹੋ ਜਾਂਦੀ ਹੈ ਤਾਂ ਉਹ ਸੇਵਕ ਜਾਂ ਚਾਕਰ ਦੀ ਪਦਵੀ ਲੈ ਲੈਂਦਾ ਹੈ। ਹਜ਼ੂਰੀ ਸੇਵਕ ਹੋਣ ਲਈ ਸੁਚੇਤ ਕੀਤਾ ਹੈ ਕਿ ਮਾਲਕ ਪ੍ਰਭੂ ਨਾਲ ਲੇਖਾ ਨਹੀਂ ਕਰਨਾ; ਅੱਗੋਂ ਸਵਾਲ ਜੁਆਬ ਨਹੀਂ ਕਰਨਾ, ਦੂਰ-ਅੰਦੇਸ਼ੀ ਕਰਦਿਆਂ ਆਪਣਾ ਭਲਾ ਮੰਦੇ ਕੰਮ ਛੱਡਣ ਵਿੱਚ ਹੀ ਦੇਖਣਾ ਹੈ :

**ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਾਲੀਐ ॥**
**ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥**
**ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ॥**

(ਪਉੜੀ॥੨੧॥, ਅੰਗ ੪੭੪)

**(ਭ)**- ਹੋਰ ਦੱਸਿਆ ਹੈ ਕਿ ਸਦਾ ਸਚ-ਬਚਨ ਕਹਿਣਾ ਹੈ ਅਤੇ ਨਾਲ ਹੀ ਅਰਦਾਸਾਂ ਕਰਕੇ ਤੇ ਨੀਵਾਂ ਪੈ ਕੇ ਸੇਵਾ ਕਰਨੀ ਹੈ :

**ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥**
**ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ ॥ ....**
**ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥**
**ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥**

(ਪਉੜੀ ॥੨੨॥, ਅੰਗ ੪੭੪)

**(ਮ)**- ਫਿਰ ਮਾਲਕ ਪ੍ਰਭੂ ਪਾਸੋਂ ਜੋ ਕੁਝ ਮਿਲੇ, ਉਸ ਨੂੰ ਆਪਣੀ ਸੇਵਾ ਜਾਂ ਚਾਕਰੀ ਦਾ ਸਿੱਟਾ ਕਰਕੇ ਨਹੀਂ ਮੰਨਣਾ, ਬਲਕਿ ਤੁਠੇ ਸਾਹਿਬ ਦੀ ਦਾਤ ਸਵੀਕਾਰਨਾ ਹੈ। ਮਾਲਕ ਨਾਲ ਡਰ ਦੀ ਥਾਂ ਪ੍ਰੇਮ ਵਰਤਣਾ ਹੈ ਅਤੇ ਸਭ ਕੁਝ ਦੇ ਕਰਨ ਵਾਲਾ ਮਾਲਕ ਹਰੀ ਨੂੰ ਹੀ ਮੰਨਣਾ ਹੈ :

**ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥**
**ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥**

(ਸਲੋਕੁ ਮ: ੨॥ ਅੰਗ ੪੭੪)

......

**ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥**

**ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥**

(ਮਹਲਾ ੨, ਅੰਗ ੪੭੪)

.....

**ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥**

**ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸ ਹੀ ਕਰਣੀ ਸਾਰ ॥**

(ਪਉੜੀ ॥੨੩॥, ਅੰਗ ੪੭੪)

**(ਯ)-** ਪ੍ਰਭੂ ਦੀ ਸੇਵਾ ਕਰਦਿਆਂ ਆਪਣੀ ਸੇਵਾ ਦਾ ਸੋਮਾ ਰੱਬ ਨੂੰ ਹੀ ਮੰਨਣਾ ਹੈ ਅਤੇ ਉਸ ਦੀ ਰਜ਼ਾ ਅੱਗੇ ਸਦਾ ਸਿਰ ਨਿਵਾਉਣਾ ਹੈ :

**ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ ॥**

**ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ ॥**

**ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ ॥**

**ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ ॥**

**ਸੋ ਕਰੇ ਜਿ ਤਿਸੈ ਰਜਾਇ ॥**

(ਪਉੜੀ ॥੨੪॥, ਅੰਗ ੪੭੪)

ਇਵੇਂ ਅਸੀਂ ਵੇਖਿਆ ਹੈ ਕਿ ਆਸਾ ਕੀ ਵਾਰ ਦੀ ਵਿਚਾਰ-ਸੰਗਲੀ ਵਿੱਚ ਪਰੁਚੇ ਵਿਚਾਰਾਂ ਤੇ ਭਾਵਾਂ ਨੂੰ ਐਸੀ ਤਰਤੀਬ ਵਿੱਚ ਉਸਾਰਿਆ ਗਿਆ ਹੈ ਕਿ ਮਨੁੱਖ ਨੂੰ ਆਪਣੇ ਜੀਵਨ ਵਿੱਚ ਆਦਮੀ ਤੋਂ ਦੇਵਤਾ ਬਣਨ ਦਾ ਉਦੇਸ਼ ਅਤੇ ਉਸ ਦੀ ਪ੍ਰਾਪਤੀ ਦੀ ਜੁਗਤਿ ਦਾ ਗਿਆਨ ਸਮਝ ਆ ਜਾਂਦਾ ਹੈ। ਇਹ ਬਾਣੀ ਮਨੁੱਖ ਨੂੰ ਸਹੀ ਜੀਵਨ-ਜਾਚ ਦਰਸਾ ਕੇ, ਸੱਚੇ ਗੁਰੂ ਦੀ ਉਪਮਾ ਦਸ ਕੇ, ਅਕਾਲ ਪੁਰਖ ਦੀ ਸਰਬ-ਸਮਰੱਥਤਾ ਤੇ ਸਰਬ-ਸ਼ਕਤੀਮਾਨ ਦੇ ਗੁਣਾਂ ਨੂੰ ਦਰਸਾ ਕੇ ਉਸ ਦੇ ਨਿਰਗੁਣ ਤੇ ਸਰਗੁਣ ਰੂਪ ਦੀ ਜਾਣਕਾਰੀ, ਸ੍ਰਿਸ਼ਟੀ ਦੀ ਰਚਨਾ, ਕਾਦਰ ਤੇ ਕੁਦਰਤ ਦਾ ਸੁਮੇਲ ਮਨੁੱਖ ਦੀਆਂ ਸੱਮਸਿਆਵਾਂ, ਸੱਚ ਤੇ ਝੂਠ ਦੇ ਨਿਰਣੈ, ਰਸਮਾਂ-ਰਿਵਾਜਾਂ ਦਾ ਵਰਤਾਰਾ, ਜਪਾਂ, ਤਪਾਂ ਤੇ ਤੀਰਥਾਂ ਦਾ ਗਮਣ, ਹੋਰ ਪੂਜਾ-ਪਾਠ ਤੇ ਬਾਹਰਲੇ ਦਿਖਾਵੇ, ਭੇਖਧਾਰੀ ਜੀਵਨ ਤੇ ਵਹਿਮਾਂ-ਪਰਮਾਂ ਤੋਂ ਛੁਟਕਾਰਾ ਦਵਾ ਕੇ ਗ੍ਰਿਹਸਤੀ ਜੀਵਨ ਵਿੱਚ ਰਹਿ ਕੇ ਗੁਰੂ ਤੇ ਗੁਰ-ਸ਼ਬਦ ਦੇ ਆਸ਼ੇ ਤੇ ਚਲਦਿਆਂ 'ਸਚਿ' ਨੂੰ ਜੀਵਨ ਦਾ ਆਧਾਰ ਅਤੇ ਗੁਰੂ-ਕਿਰਪਾ ਸਦਕਾ ਸ਼ੁਭ ਕਰਮਾਂ ਦੁਆਰਾ ਇਸੇ ਜੀਵਨ ਵਿੱਚ ਹੀ ਸਹਿਜ ਅਵਸਥਾ ਪ੍ਰਾਪਤ ਕਰਕੇ ਮੁਕਤ ਹੋਣ ਦਾ ਰਾਹ ਦਰਸਾ ਦਿੰਦੀ ਹੈ।

## ੩- 'ਆਸਾ ਕੀ ਵਾਰ' ਵਿਚਾਰ ਦਰਸ਼ਨ :

**(ੳ) ਪਿਛੋਕੜ** : 'ਆਸਾ ਕੀ ਵਾਰ' ਨੂੰ ਗੁਰੂ-ਘਰ ਵਿੱਚ ਅੰਮ੍ਰਿਤ ਵੇਲੇ ਗਾਇਨ ਦੀ ਪੁਰਾਤਨ ਪਰੰਪਰਾ ਹੈ। ਸਾਰੀ ਸੰਗਤ ਵਿੱਚ ਇਹ ਰਲ ਕੇ ਗਾਈ ਜਾਂਦੀ ਹੈ ਕਿਉਂਕਿ ਇਸ ਵਿਚਲਾ ਸੰਦੇਸ਼ ਅਤੇ ਸਰੋਕਾਰ ਮਾਨਵ ਦੇ ਨਿੱਤ-ਜੀਵਨ ਨਾਲ ਸੰਬੰਧਿਤ ਹੋਣ ਕਾਰਨ ਮਨੁੱਖ ਨੂੰ ਅੰਧੇਰੇ ਤੋਂ ਉਜਾਲੇ ਵੱਲ ਯਾਤਰਾ ਕਰਾਉਣ ਦੀ ਸਮੱਰਥਾ ਰੱਖਦੇ ਹਨ।

ਇਹ ਬਾਣੀ ਗੁਰਬਾਣੀ ਅਤੇ ਗੁਰਮਤਿ ਦੇ ਸਿੱਧਾਂਤਕ ਪੱਖਾਂ ਬਾਰੇ ਮਹੱਤਵਪੂਰਣ ਜਾਣਕਾਰੀ ਪ੍ਰਦਾਨ ਕਰਦੀ ਹੈ। ਇਸ ਬਾਣੀ ਵਿੱਚ ਆਦਿ ਕਾਲ ਤੋਂ ਲੈ ਕੇ ਅਜੋਕੇ ਸਮੇਂ ਦੀਆਂ ਸਮਾਜਿਕ, ਧਾਰਮਿਕ, ਰਾਜਨੀਤਕ, ਸਭਿਆਚਾਰਕ ਤੇ ਸਦਾਚਾਰਕ ਪਰਿਸਥਿਤੀਆਂ ਦਾ ਵਰਣਨ ਅਤੇ ਉਨ੍ਹਾਂ ਵਿੱਚ ਜੋ ਪਰਿਵਰਤਨ ਹੋਏ ਹਨ, ਉਨ੍ਹਾਂ ਬਾਰੇ ਪੂਰੀ ਜਾਣਕਾਰੀ ਮਿਲਦੀ ਹੈ। ਇਹ ਬਾਣੀ ਰੱਬ, ਸ੍ਰਿਸ਼ਟੀ, ਮਨੁੱਖ, ਮਨੁੱਖੀ ਭਾਵਨਾਵਾਂ, ਆਰਥਿਕ ਕੀਮਤਾਂ, ਗਿਆਨ, ਨੈਤਿਕਤਾ, ਆਤਮਾ, ਮੁਕਤੀ ਅਤੇ ਮੁਕਤੀ ਦੇ ਸਾਧਨਾਂ ਬਾਰੇ ਪੂਰੀ ਜਾਣਕਾਰੀ ਦੇਕੇ ਨਾ ਕੇਵਲ ਦਾਰਸ਼ਨਿਕ ਤੇ ਰਹੱਸਵਾਦੀ ਪੱਖਾਂ ਤੇ ਰੋਸ਼ਨੀ ਪਾਂਦੀ ਹੈ, ਸਗੋਂ ਸਾਰੀ ਮਾਨਵਤਾ ਨੂੰ ਸਰਬ-ਸਾਂਝੀਵਾਲਤਾ ਦਾ ਸੰਦੇਸ਼ ਵੀ ਦਿੰਦੀ ਹੈ। ਇਸ ਬਾਣੀ ਵਿੰਚ ਦਰਸਾਏ ਆਦਰਸ਼ਾਂ ਤੋਂ ਪ੍ਰੇਰਨਾ ਨਾਲ ਮਨੁੱਖ ਉਤਸਾਹਿਤ ਹੋਕੇ ਆਪਣੀ ਸੋਚ ਅਤੇ ਕ੍ਰਿਆਵਾਂ ਨੂੰ ਸੱਚੇ ਜੀਵਨ-ਮਾਰਗ ਦੀ ਸੇਧ ਵਿੱਚ ਨਾਮ-ਸਿਮਰਨ ਕਰਕੇ ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਦਿਆਂ, ਵੰਡ ਛਕ ਕੇ, ਸਮਾਜ ਅਤੇ ਮਾਨਵਤਾ ਦੀ ਭਲਾਈ ਕਰਦਿਆਂ ਆਪਣਾ ਜੀਵਨ ਸੰਵਾਰ ਕੇ ਜੀਵਨ-ਮੁਕਤ ਹੋ ਸੱਕਦਾ ਹੈ।

**(ਅ)-** ਇਹ ਬਾਣੀ ਤਤਕਾਲੀ ਸਮੇਂ ਦੇ ਹਰ ਖੇਤਰ ਨੂੰ ਗੰਭੀਰਤਾ ਨਾਲ ਘੋਖ ਕੇ ਡੂੰਘਾਈ ਵਿੱਚ ਸਮਝਦਿਆਂ, ਆਲੋਚਨਾਤਮਿਕ ਦ੍ਰਿਸ਼ਟੀ ਤੋਂ ਪੂਰੀ ਤਰ੍ਹਾਂ ਨਿਰਖਦਿਆਂ-ਪਰਖਦਿਆਂ ਅਤੇ ਪੁਨਰ-ਮੁਲਾਂਕਣ ਦੁਆਰਾ ਸਾਰੀ ਲੋਕਾਈ ਦੀਆਂ ਗੁੰਝਲਾਂ ਦਾ ਵਿਸ਼ਲੇਸ਼ਣ ਕਰਕੇ ਜੀਵਨ ਦੀਆਂ ਨਰੋਈਆਂ ਕਦਰਾਂ-ਕੀਮਤਾਂ ਦੀ ਸੋਝੀ ਕਰਵਾ ਕੇ ਜੀਵਨ ਸਫਲ ਕਰਨ ਦੀ ਸੇਧ ਦਿੰਦੀ ਹੈ।

**(ੲ)- ਰਾਜਸੀ ਦਸ਼ਾ :**

(i) 'ਆਸਾ ਕੀ ਵਾਰ' ਦੀ ਵਿਚਾਰ ਲੜੀ ਨੂੰ ਸਮਝਣ ਲਈ ਤਤਕਾਲੀ ਸਮੇਂ ਦੇ ਪਿਛੋਕੜ ਨੂੰ ਜਾਣਨਾ ਜ਼ਰੂਰੀ ਹੈ। ਗੁਰੂ ਨਾਨਕ ਸਾਹਿਬ ਦੇ ਤਤਕਾਲੀ ਸਮਾਜ ਵਿੱਚ ਇਸਲਾਮ ਦਾ ਬੋਲਬਾਲਾ ਸੀ ਅਤੇ ਹਾਕਮ ਜਮਾਤ ਦੀ ਇਸਲਾਮ ਨਾਲ ਸੰਬੰਧ ਰੱਖਦੀ ਸੀ। ਜਾਪਦਾ ਹੈ ਕਿ ਗੁਰੂ ਸਾਹਿਬ ਭਾਰਤ ਵਿੱਚ ਮੁਸਲਿਮ ਰਾਜ ਸੰਬੰਧੀ ਹੀ ਨਹੀਂ ਸਗੋਂ ਉਸ ਦੀਆਂ ਵੱਖ-ਵੱਖ ਪੱਧਰਾਂ ਦੇ ਸਬੂਤਾਂ ਬਾਰੇ ਵੀ ਚੇਤੰਨ ਸਨ। ਮੁਸਲਮਾਣੀ ਰਾਜ ਤੁਰਕਾਂ ਦੀ ਆਮਦ ਨਾਲ ਆਰੰਭ ਹੋਇਆ ਅਤੇ ਗੁਰੂ ਸਾਹਿਬ ਦੇ ਸਮੇਂ ਪਠਾਣ ਰਾਜੇ ਰਾਜ ਕਰ ਰਹੇ ਸਨ। ਗੁਰੂ ਨਾਨਕ ਦੇਵ ਜੀ ਇਸ ਬਾਰੇ ਲਿਖਦੇ ਹਨ :

**ਨੀਲ ਬਸਤ੍ਰ ਲੈ ਕਪੜੇ ਪਹਿਰੇ ਤੁਰਕ ਪਠਾਣੀ ਅਮਲ ਕੀਆ॥**

(ਅੰਗ ੪੭੦)

(ii) ਭਾਰਤ ਵਿੱਚ ਮੁਸਲਿਮ ਰਾਜ ਦੋ ਕਾਲਾਂ ਵਿੱਚ ਵੰਡਿਆ ਗਿਆ ਹੈ : ਸੁਲਤਾਨਤ ਕਾਲ ਅਤੇ ਮੁਗਲ ਕਾਲ। ਸੁਲਤਾਨਤ ਕਾਲ ੧੫੨੬ ਵਿੱਚ ਖਤਮ ਹੁੰਦਾ ਹੈ, ਜਦੋਂ ਬਾਬਰ, ਮੁਗਲ ਰਾਜ ਦੇ ਮੋਢੀ ਨੇ ਆਖਰੀ ਅਫਗਾਨ ਹਾਕਮ ਇਬਰਾਹੀਮ ਲੋਧੀ ਨੂੰ ਹਰਾਇਆ ਅਤੇ ਮਾਰ ਦਿੱਤਾ। ਤੁਰਕ ਅਤੇ ਪਠਾਣ ਹਾਕਮ ਜਾਬਰ ਸਨ ਅਤੇ

ਮੁਸਲਮਾਣ ਧਾਰਮਿਕ ਉਲੱਮਾਆਂ ਦੇ ਹੱਥ ਵਿੱਚ ਕਠਪੁਤਲੀ ਸਨ। ਉਨ੍ਹਾਂ ਹਾਕਮਾਂ ਨੇ ਬ੍ਰਾਹਮਣਾਂ ਅਤੇ ਹਿੰਦੂਆਂ ਦੇ ਨਾਲ ਉਨ੍ਹਾਂ ਦੀਆਂ ਗਾਈਆ, ਮਝਾਂ, ਬਕਰੀਆਂ ਅਤੇ ਹੋਰ ਦੁਧਾਰੂ ਜਾਨਵਰਾਂ ਤੇ ਜਜ਼ੀਆ ਤੇ ਕਰ ਲਾਇਆ ਹੋਇਆ ਸੀ :

**ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣ ਨ ਜਾਈ॥**

(ਅੰਗ ੪੭੧)

ਹਿੰਦੂ ਗੁਲਾਮੀ ਦਾ ਜੀਵਨ ਜੀ ਰਹੇ ਸਨ। ਕਾਫ਼ੀ ਸਾਰੇ ਹਿੰਦੂ ਭਾਵੇਂ ਚੋਧਰੀ ਤੇ ਮੁਕਦਮ ਸਨ ਅਤੇ ਸਰਕਾਰ ਵਾਸਤੇ ਕਰ ਤੇ ਮਾਲੀਆ ਇਕੱਤਰ ਕਰਦੇ ਸਨ। ਮੁਸਲਿਮ ਰਾਜ ਵਿੱਚ ਸਭ ਪਾਸੇ ਭ੍ਰਿਸ਼ਟਾਚਾਰ ਸੀ ਅਤੇ ਮਾਲੀਏ ਵਿਭਾਗ ਵਿੱਚ ਭ੍ਰਿਸ਼ਟਾਚਾਰ ਖਾਸ ਕਰਕੇ ਫੈਲਿਆ ਹੋਇਆ ਸੀ :

**ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥**
**ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥**

(ਅੰਗ ੪੬੮)

(iii) ਮੁਸਲਿਮ ਹਾਕਮ ਤੇ ਮਨਸਬਦਾਰ ਜਨਤਾ ਦੀ ਸੇਵਾ ਦੀ ਥਾਂ ਐਸ਼-ਇਸ਼ਰਤ ਕਰਨ ਵਿੱਚ ਗਲਤਾਨ ਸਨ ਅਤੇ ਉਨ੍ਹਾਂ ਦੇ ਹਰਮ ਇਸਤ੍ਰੀਆਂ ਨਾਲ ਰੰਗ-ਰਲੀਆਂ ਮਾਣਨ ਲਈ ਭਰੇ ਹੋਏ ਸਨ :

**ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ ॥**
**ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ ॥**

(ਅੰਗ ੪੭੨)

(iv) ਮੁਸਲਮਾਨ ਹਾਕਮਾਂ ਨੂੰ ਸ਼ਰਅ ਦੀ ਵਡਿਆਈ ਚੰਗੀ ਲੱਗਦੀ ਸੀ ਅਤੇ ਉਹ ਕੁਰਾਨ ਪੜ੍ਹ-ਪੜ੍ਹ ਕੇ ਇਹ ਵਿਚਾਰ ਕਰਦੇ ਸਨ ਕਿ ਅਲ੍ਹਾ ਦਾ ਦੀਦਾਰ ਦੇਖਣ ਲਈ ਜੋ ਮਨੁੱਖ ਸ਼ਰਅ ਦੀ ਬੰਦਸ਼ ਵਿੱਚ ਪੈਂਦੇ ਹਨ, ਉਹੀ ਅਲ੍ਹਾ ਦੇ ਬੰਦੇ ਹਨ। ਮੁਸਲਮਾਣ ਹਾਕਮ ਨਿਮਾਜ਼ਾਂ ਪੜ੍ਹਦੇ ਸਨ ਤੇ ਆਪਣੀ ਸ਼ਰਅ ਦੀ ਗੱਲ ਵੀ ਕਰਦੇ ਸਨ, ਪਰ ਉਹ ਮਾਣਸ ਖਾਣ ਬਣ ਕੇ ਲੋਕਾਂ ਦੇ ਗਲ ਤੇ ਛੁਰੀ ਚਲਾਉਂਦੇ ਸਨ :

**ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗੁ ॥**

(ਅੰਗ ੪੭੧)

ਮੁਸਲਮਾਣ ਇਹ ਖਿਆਲ ਕਰਦੇ ਸਨ ਕਿ ਮਰਨ ਤੋਂ ਪਿੱਛੋਂ ਜਿਨ੍ਹਾਂ ਦਾ ਸਰੀਰ ਸਾੜਿਆ ਜਾਂਦਾ ਹੈ, ਉਹ ਦੋਜ਼ਖ ਦੀ ਅੱਗ ਵਿੱਚ ਸੜਦੇ ਹਨ। ਗੁਰੂ ਜੀ ਅਨੁਸਾਰ ਉਸ ਥਾਂ ਦੀ ਮਿੱਟੀ, ਜਿੱਥੇ ਮੁਸਲਮਾਨ ਮੁਰਦੇ ਦਬਦੇ ਹਨ, ਕਈ ਵੇਰ ਘੁਮਿਆਰ ਭਾਂਡੇ ਬਨਾਉਣ ਲਈ ਲੈ ਜਾਂਦੇ ਹਨ ਅਤੇ ਉਹ ਮਿੱਟੀ ਵੀ ਆਵੇ ਵਿੱਚ ਪੈਕੇ ਸੜਦੀ ਹੈ :

**ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ॥**
**ਘੜਿ ਭਾਡੇ ਇਟਾ ਕੀਆ ਜਲਦੀ ਕਰੇ ਪੁਕਾਰ॥**

(ਅੰਗ ੪੭੧)

ਇਵੇਂ ਮੁਸਲਮਾਨ ਹਾਕਮ ਤੇ ਪਰਜਾ ਪਾਪ-ਕਰਮਾਂ ਤੇ ਭਰਮ ਭੁਲੇਖਿਆਂ ਵਿੱਚ ਫਸੀ ਹੋਈ ਸੀ।

**(ਸ)- ਧਾਰਮਿਕ, ਸਮਾਜਿਕ ਤੇ ਸਭਿਆਚਾਰਕ ਦਸ਼ਾ :**

(i) ਮੁਸਲਮਾਣੀ ਰਾਜ ਵਿੱਚ ਹਿੰਦੂ ਗੁਲਾਮੀ ਕਟ ਰਹੇ ਸਨ। ਹਿੰਦੂਆਂ ਵਿੱਚ ਜਾਤ-ਪਾਤ ਤੇ ਉਚ-ਨੀਚ ਦੇ ਭੇਦਾਂ ਦਾ ਬੋਲਬਾਲਾ ਸੀ। ਉਸ ਸਮੇਂ ਹਾਲਤ ਐਸੀ ਸੀ ਕਿ ਬ੍ਰਾਹਮਣ ਵਰਗ ਵਿਚੋਂ ਪੰਡਤ ਵੇਦ ਆਦਿਕ ਧਾਰਮਿਕ ਪੁਸਤਕਾਂ ਪੜ੍ਹ ਕੇ ਸੰਧਿਆ ਕਰਦੇ ਹਨ, ਹੋਰਨਾਂ ਨਾਲ ਚਰਚਾ ਛੇੜਦੇ ਹਨ, ਮੂਰਤੀ ਪੂਜਾ ਕਰਦੇ ਹਨ ਅਤੇ ਬਗਲੇ ਵਾਂਗ ਸਮਾਧੀ ਵੀ ਲਾਉਂਦੇ ਹਨ, ਪਰ ਮੂੰਹੋ ਝੂਠ ਬੋਲਦੇ ਹਨ। ਇਹ ਲੋਕ ਮੱਥੇ ਉਤੇ ਟਿੱਕਾ ਲਾਉਂਦੇ ਅਤੇ ਲੱਕ ਦੁਆਲੇ ਗੇਰੂਏ ਰੰਗ ਦੀ ਧੋਤੀ ਬੰਨ੍ਹਦੇ ਹਨ। ਪਰ ਇਹ ਹਾਕਮ ਜਮਾਤ ਦੀ ਚਾਕਰੀ ਕਰਦੇ ਹਨ ਅਤੇ ਇਹ ਵਸ ਲਗਦਿਆਂ ਆਪਣੇ ਹੀ ਲੋਕਾਂ ਨੂੰ ਲੁਟਦੇ ਹਨ। ਇਹ ਬ੍ਰਾਹਮਣ ਜਿਨ੍ਹਾਂ ਮੁਸਲਮਾਨ ਹਾਕਮਾਂ ਨੂੰ ਮਲੇਛ ਕਹਿੰਦੇ ਹਨ, ਉਨ੍ਹਾਂ ਨੂੰ ਖੁਸ਼ ਕਰਨ ਲਈ ਮੁਸਲਮਾਨੀ ਰਿਵਾਜ ਅਨੁਸਾਰ ਨੀਲੇ ਵਸਤ੍ਰ ਪਹਿਨਦੇ ਹਨ ਅਤੇ ਮੁਸਲਮਾਨ ਦੁਆਰਾ ਹਲਾਲ ਕੀਤੇ ਬਕਰੇ ਨੂੰ ਹੀ ਖਾਂਦੇ ਹਨ, ਪਰ ਨਾਲ ਹੀ ਆਖਦੇ ਹਨ ਕਿ ਸਾਡੇ ਚੌਕੇ ਉਤੇ ਕੋਈ ਹੋਰ ਮਨੁੱਖ ਨਾ ਆ ਚੜ੍ਹੇ। ਇਹ ਚੌਕਾ ਬਣਾ ਕੇ ਸੁਚਮ ਲਈ ਉਸ ਦੁਆਲੇ ਲਕੀਰਾਂ ਕੱਢਦੇ ਹਨ ਅਤੇ ਹੋਰ ਦੂਜਿਆਂ ਤੇ ਨੀਵੀਆਂ ਜਾਤੀ ਵਾਲਿਆਂ ਦੀ ਭਿਟ ਤੋਂ ਡਰਦੇ ਹਨ, ਭਾਵੇਂ ਇਹ ਅੰਦਰੋਂ ਬਾਹਰੋਂ ਜੂਠੇ ਤੇ ਪਖੰਡੀ ਹਨ :

**ਅਭਾਖਿਆ ਕਾ ਕੁਠਾ ਬਕਰਾ ਖਾਣਾ ॥**
**ਚਉਕੇ ਉਪਰਿ ਕਿਸੈ ਨ ਜਾਣਾ ॥**
**ਦੇ ਕੈ ਚਉਕਾ ਕਢੀ ਕਾਰ ॥**
**ਉਪਰਿ ਆਇ ਬੈਠੇ ਕੂੜਿਆਰ ॥**

(ਅੰਗ ੪੭੨)

(ii) ਇਹ ਬ੍ਰਾਹਮਣ ਪੰਡਿਤ ਚਾਰ ਕੌਡਾਂ ਮੁਲ ਦਾ ਜਨੇਊ ਆਪਣੇ ਜਜ਼ਮਾਨ ਦੇ ਗੱਲ ਵਿੱਚ ਪਾਉਂਦੇ ਹਨ, ਪਰ ਜਦ ਜਜਮਾਨ ਮਰ ਜਾਂਦਾ ਹੈ ਤਾਂ ਜਨੇਊ ਉਸ ਦੇ ਸਰੀਰ ਤੋਂ ਅਲੱਗ ਹੋ ਜਾਂਦਾ ਹੈ, ਉਹ ਜਨੇਊ ਉਸ ਜਜਮਾਨ ਦੀ ਆਤਮਾ ਨਾਲ ਨਹੀਂ ਨਿਭਦਾ :

**ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥**
**ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥**
**ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥੧॥**

(ਅੰਗ ੪੭੧)

ਬ੍ਰਾਹਮਣ ਵਰਗ ਦੀ ਸਮਾਜ ਵਿੱਚ ਸਥਿਤੀ ਇਹ ਹੈ ਕਿ ਉਹ ਦੋਗਲੀ ਨੀਤੀ ਰੱਖਦੇ ਹਨ। ਉਨ੍ਹਾਂ ਦੀ ਹਾਕਮਾਂ ਅਤੇ ਲੋਕਾਂ ਦੀ ਨਿਗਾਹ ਵਿੱਚ ਰੁਤਬਾ ਕੋਈ ਸਨਮਾਨ ਵਾਲਾ ਨਹੀਂ। ਹੋਰ ਹਿੰਦੂਆਂ ਦੀ ਤਰ੍ਹਾਂ ਉਨ੍ਹਾਂ ਨੂੰ ਭੀ ਦਰਿਆ ਪਾਰ ਕਰਨ ਲਗਿਆਂ ਕਰ ਲੱਗਦਾ ਹੈ। ਇਹ ਬ੍ਰਾਹਮਣ ਕਈ ਭੇਖ ਕਰਦੇ ਹਨ ਪਰ ਧਨ ਤੇ ਪਦਾਰਥ ਮਲੇਛਾ ਦੇ ਘਰ ਦਾ ਹੀ

ਖਾਉਂਦੇ ਹਨ। ਇਹ ਘਰ ਅੰਦਰ ਬੈਠ ਕੇ ਤੁਰਕ ਹਾਕਮਾਂ ਤੋਂ ਚੋਰੀ ਵੇਦ ਤੇ ਹੋਰ ਧਾਰਮਿਕ ਗ੍ਰੰਥ ਪੜ੍ਹਦੇ ਹਨ, ਪਰ ਬਾਹਰ ਮੁਸਲਮਾਨਾਂ ਨੂੰ ਵਿਖਾਉਣ ਲਈ ਕੁਰਾਨ ਦਾ ਪਾਠ ਵੀ ਕਰਦੇ ਹਨ :

**ਅੰਦਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥** (ਅੰਗ ੪੭੨)

(iii) ਮੁਸਲਮਾਨਾ ਤੇ ਬ੍ਰਾਹਮਣਾਂ ਤੋਂ ਇਲਾਵਾ ਸਮਾਜ ਵਿੱਚ ਹੋਰ ਵੀ ਬਹੁਤ ਸਾਰੇ ਲੋਕਾਂ ਦੀਆਂ ਐਸੀਆਂ ਸ਼੍ਰੇਣੀਆਂ ਹਨ ਜੋ ਜੀਵਨ ਵਿੱਚ ਕੇਵਲ ਖਾਣ-ਪੀਣ, ਹਸਣ-ਖੇਡਣ, ਜੀਭ ਦੇ ਚਸਕਿਆਂ, ਪਾਪ ਤੇ ਕਾਮ ਨਾਲ ਗ੍ਰਸਤ ਹਨ ਅਤੇ ਜੀਵਨ ਦੇ ਗਿਆਨ ਤੋਂ ਸਖਣਿਆਂ ਹੋਣ ਕਾਰਣ ਤ੍ਰਿਸ਼ਨਾ ਦੀ ਅੱਗ ਵਿੱਚ ਸੜ੍ਹ ਰਹੀਆਂ ਹਨ। ਉਨ੍ਹਾਂ ਤੋਂ ਇਲਾਵਾ ਜੋ ਲੋਕੀ ਆਪਣੇ ਆਪ ਨੂੰ ਗਿਆਨਵਾਨ ਅਖਵਾਂਦੇ ਹਨ, ਉਹ ਵੀ ਨੱਚਦੇ ਹਨ, ਵਾਜੇ ਵਜਾਉਂਦੇ ਹਨ ਅਤੇ ਕਈ ਤਰ੍ਹਾਂ ਦੇ ਭੇਸ ਵਟਾਉਂਦੇ ਹਨ। ਉਹ ਗਿਆਨਵਾਨ ਢੋਂਗੀ ਉੱਚੀ-ਉੱਚੀ ਕੂਕਦੇ ਹਨ ਅਤੇ ਜੋਧਿਆਂ ਦੀਆਂ ਵਾਰਾਂ ਦੀ ਵਿਆਖਿਆ ਕਰਦੇ ਹਨ। ਹੋਰ ਪੜ੍ਹੇ ਲਿਖੇ ਮੂਰਖ ਵੀ ਨਿਰੀਆਂ ਚਲਾਕੀਆਂ ਕਰਨੀਆਂ ਤੇ ਦਲੀਲਾਂ ਦੇਣੀਆਂ ਹੀ ਜਾਣਦੇ ਹਨ ਅਤੇ ਉਨ੍ਹਾਂ ਦਾ ਨਿਸ਼ਾਨਾ ਵੀ ਮਾਇਆ ਇੱਕਠਾ ਕਰਨਾ ਹੈ :

**ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ॥**
**ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥**
**ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥**

(ਅੰਗ ੪੬੯)

ਫਿਰ ਜੋ ਲੋਕ ਆਪਣੇ ਆਪ ਨੂੰ ਧਰਮੀ ਅਖਵਾਉਂਦੇ ਹਨ, ਉਹ ਵੀ ਵਾਸ਼ਨਾ ਦੇ ਬਧੇ ਹੋਏ ਹੀ ਹਨ। ਕਈ ਹੋਰ ਜੋ ਆਪਣੇ ਆਪ ਨੂੰ ਜਤੀ ਅੰਖਵਾਉਂਦੇ ਹਨ, ਉਹ ਜਤੀ ਹੋਣ ਦੀ ਜੁਗਤੀ ਨਹੀਂ ਜਾਣਦੇ ਅਤੇ ਐਵੇਂ ਵੇਖੋ-ਵੇਖੀ ਘਰ-ਘਾਟ ਛਡ ਕੇ ਭਟਕਦੇ ਫਿਰਦੇ ਹਨ। ਉਨ੍ਹਾਂ ਦੀ ਵਿਡੰਬਨਾ ਹੈ ਕਿ ਉਹਨਾਂ ਵਿਚੋਂ ਕੋਈ ਵੀ ਆਪਣੇ ਆਪ ਨੂੰ ਅਪੂਰਣ ਨਹੀਂ ਸਮਝਦਾ, ਸਭ ਆਪਣੇ ਆਪ ਨੂੰ ਪੂਰਨ ਹੀ ਸਮਝਦੇ ਹਨ।

(iv) ਬਹੁਤੇ ਹਿੰਦੂ ਸ਼ਾਸਤਰਾਂ ਦੁਆਰਾ ਪ੍ਰਭੂ ਨੂੰ ਸਲਾਹੁੰਦੇ ਹਨ, ਤੀਰਥ ਇਸ਼ਨਾਨ ਕਰਦੇ ਹਨ, ਮੂਰਤੀਆਂ ਅੱਗੇ ਭੇਟਾ ਧਰਦੇ ਹਨ ਤੇ ਚੰਦਨ ਦੇ ਟਿੱਕੇ ਵੀ ਲਾਂਦੇ ਹਨ। ਜੋਗੀ ਲੋਕ ਸਮਾਧੀ ਲਾਕੇ ਕਰਤਾਰ ਨੂੰ ਧਿਆਉਂਦੇ ਹਨ ਅਤੇ 'ਅਲਖ ਅਲਖ' ਕਹਿ ਕੇ ਉਸ ਦਾ ਨਾਮ ਉਚਾਰਦੇ ਹਨ। ਦਾਨੀ ਮਨੁੱਖ ਲੋੜਵੰਦਾਂ ਨੂੰ ਦਾਨ ਦਿੰਦੇ ਹਨ, ਪਰ ਕਰਤਾਰ ਪਾਸੋਂ ਹਜ਼ਾਰਾਂ ਗੁਣਾਂ ਉਸ ਤੋਂ ਵਧੀਕ ਮੰਗਦੇ ਹਨ। ਦੂਜੇ ਪਾਸੇ ਸੰਸਾਰ ਵਿੱਚ ਬੇਅੰਤ ਚੋਰ, ਲੁਟੇਰੇ, ਪਰਇਸਤ੍ਰੀਗਾਮੀ, ਝੂਠੇ ਤੇ ਵਿਕਾਰੀ ਵੀ ਹਨ :

**ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ॥**
**ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ॥**
**ਚੋਰਾ ਜਾਰਾ ਤੈ ਕੁੜਿਆਰਾ ਖਰਾਬਾ ਵੇਕਾਰ॥**

(ਅੰਗ ੪੬੫)

ਕਈ ਲੋਕ ਰਾਸਧਾਰੀਏ ਬਣ ਕੇ ਲੋਕਾਂ ਦੇ ਮਨੋਰੰਜਨ ਲਈ ਸਮਾਜ ਵਿੱਚ ਅਵਤਾਰਾਂ ਦੇ ਸਾਂਗ ਬਣਾ ਕੇ ਰਾਸਾਂ ਪਾਉਂਦੇ ਹਨ ਅਤੇ ਉਨ੍ਹਾਂ ਦੇ ਚੇਲੇ ਸਾਜ਼ ਵਜਾਉਂਦੇ ਹਨ। ਉਹ ਰਾਸਧਾਰੀਏ ਧਨ ਬਟੋਰਨ ਲਈ ਪੈਰਾਂ ਨੂੰ ਹਿਲਾਉਂਦੇ ਹਨ ਤੇ ਸਿਰ ਫੇਰਦੇ ਹਨ ਅਤੇ ਉਨ੍ਹਾਂ ਦੇ ਪੈਰਾਂ ਨਾਲ ਮਿੱਟੀ-ਘੱਟਾ ਉੱਡ-ਉੱਡ ਕੇ ਉਨ੍ਹਾਂ ਦੇ ਸਿਰ ਵਿੱਚ ਪੈਂਦਾ ਹੈ। ਲੋਕੀ ਉਨ੍ਹਾਂ ਤੇ ਹੱਸਦੇ ਹਨ ਤੇ ਉਨ੍ਹਾਂ ਤੋਂ ਪੈਸੇ ਵਾਰਦੇ ਹਨ :

**ਵਾਇਨਿ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨਿ੍ ਸਿਰ ॥**
**ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥**

(ਅੰਗ ੪੬੫)

(v) ਕੁਝ ਲੋਕ ਜੋ ਬਹੁਤ ਪੜ੍ਹੇ ਲਿਖੇ ਹਨ, ਉਨ੍ਹਾਂ ਨੂੰ ਆਪਣੀ ਵਿਦਿਆ ਦਾ ਮਾਣ ਹੈ। ਕਈ ਤੀਰਥਾਂ ਦੀ ਯਾਤਰਾ ਕਰਦੇ ਹਨ ਅਤੇ ਹੰਕਾਰ ਵਿੱਚ ਇਸ ਯਾਤਰਾ ਬਾਰੇ ਲੋਕਾਂ ਨੂੰ ਦਸਦੇ ਫਿਰਦੇ ਹਨ, ਜੋ ਇਕ ਤਰ੍ਹਾਂ ਦਾ ਪਖੰਡ ਤੇ ਅਹੰਕਾਰ ਹੀ ਹੈ। ਕਈ ਹੋਰ ਲੋਕਾਂ ਨੂੰ ਪਤਿਆਉਣ ਵਾਸਤੇ ਧਰਮ ਦੇ ਕਈ ਚਿੰਨ੍ਹ ਧਾਰਨ ਕਰੀ ਫਿਰਦੇ ਹਨ ਅਤੇ ਸਰੀਰ ਨੂੰ ਅਨੇਕ ਪ੍ਰਕਾਰ ਦੇ ਕਸ਼ਟ ਦਿੰਦੇ ਹਨ। ਕਈਆਂ ਨੇ ਤਾਂ ਅੰਨ ਖਾਣਾ ਹੀ ਛੱਡਿਆ ਹੋਇਆ ਹੈ। ਕਈਆਂ ਕਪੜਿਆਂ ਤੋਂ ਬਿਨਾਂ, ਕਈ ਨੰਗੇ ਪੈਰ, ਕਈ ਮੋਨ ਧਾਰ ਕੇ, ਕਈ ਜੂਠਾ ਭੋਜਨ ਤੇ ਗੰਦ-ਮੰਦ ਖਾਕੇ ਅਤੇ ਕਈ ਸਿਰ ਤੇ ਸੁਆਹ ਪਾ ਕੇ ਆਪਣੀ ਜ਼ਿੰਦਗੀ ਨੂੰ ਤਲਖ ਬਣਾਈ ਫਿਰਦੇ ਹਨ। ਇਨ੍ਹਾਂ ਸਭ ਨੇ ਅਗਿਆਨੀ ਬਣ ਕੇ ਆਪਣੀ ਪਤ ਗੁਆਈ ਹੋਈ ਹੈ : **ਮੂਰਖਿ ਅੰਧੈ ਪਤਿ ਗਵਾਈ॥** (ਅੰਗ ੪੬੭)

(vi) ਗੁਰੂ ਜੀ ਦੱਸਦੇ ਹਨ ਕਿ ਉਸ ਸਮਾਜ ਵਿੱਚ ਇਸਤ੍ਰੀ ਨੂੰ 'ਭੰਡਿ' ਆਖ ਕੇ ਤ੍ਰਿਸਕਾਰਿਆ ਤੇ ਨੀਵਾਂ ਸਮਝਿਆ ਜਾਂਦਾ ਹੈ। ਉਸ ਮਰਦ-ਪ੍ਰਧਾਨ ਸਮਾਜ ਵਿੱਚ ਇਸਤ੍ਰੀ ਨਾਲ ਭਰਵਾਂ ਅਨਿਆਇ ਹੋ ਰਿਹਾ ਹੈ ਅਤੇ ਨਾਰੀ ਨੂੰ ਮਰਦ ਵਾਸਤੇ ਮਾਣਨ ਤੇ ਮਨੋਰੰਜਨ ਦੀ ਵਸਤੂ ਹੀ ਸਮਝਿਆ ਜਾਂਦਾ ਹੈ।

(vii) ਇਵੇਂ ਸਾਰੇ ਸਮਾਜ ਵਿੱਚ ਭਾਵੇਂ ਰਾਜੇ ਹਨ, ਭਾਵੇਂ ਪਰਜਾ ਹੈ, ਸਭ ਕੂੜ ਦਾ ਵਿਹਾਰ ਕਰ ਰਹੇ ਹਨ। ਸਿਰਫ਼ ਕੁਝ ਕੁ ਹੀ ਭਗਤ ਜਨ ਹਨ ਜੋ ਪ੍ਰਭੂ ਨੂੰ ਚੰਗੇ ਲੱਗਦੇ ਹਨ, ਤੇ ਉਸਦੀ ਸਿਫ਼ਤ-ਸਾਲਾਹ ਕਰਦੇ ਹਨ :

**ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ॥**

(ਅੰਗ ੪੬੮)

ਇਵੇਂ ਗੁਰੂ ਨਾਨਕ ਦੇਵ ਜੀ ਨੇ ਤਤਕਾਲੀ ਸਮਾਜ ਦੇ ਰਾਜਸੀ ਤੇ ਸਮਾਜ ਦੇ ਧਰਮ ਤੇ ਸਭਿਆਚਾਰਕ ਖੇਤਰ ਵਿੱਚ ਫੈਲੀ ਵਿਆਪਕ ਅੰਧੇਰਗਰਦੀ, ਕੂੜ ਤੇ ਭਰਮ ਭੁਲੇਖਿਆਂ ਦੇ ਵਿਚਾਰ ਨੂੰ ਸਾਹਮਣੇ ਰੱਖ ਕੇ ਇਸ ਦੇ ਸਮਾਧਾਨ ਲਈ ਹਨੇਰੇ ਤੋਂ ਰੋਸ਼ਨੀ ਵਾਲਾ ਮਾਰਗ ਸੁਝਾਇਆ ਹੈ। ਗੁਰੂ ਸਾਹਿਬ ਨੇ ਅਨੁਭਵ ਕੀਤਾ ਕਿ ਇਕ ਵਿਅਕਤੀ, ਸਮਾਜ ਤੇ ਰਾਜ ਦਾ ਧੁਰਾ ਧਰਮ ਹੈ, ਜਿਸ ਦੇ ਸਹੀ ਰੂਪ ਨੂੰ ਸਮਝਣ ਦੀ ਲੋੜ ਹੈ। ਸੰਸਾਰ ਦੀਆਂ ਸਾਰੀਆਂ ਬਿਖਮਤਾਵਾਂ ਦਾ ਕਾਰਨ ਧਰਮ ਦਾ ਸਹੀ ਰੂਪ ਸਮਾਜਿਕ ਪ੍ਰਸੰਗ

ਤੋਂ ਅਲੇਪ ਹੋ ਜਾਣਾ ਹੈ।

ਸਭ ਤੋਂ ਮੁੱਢਲੀ ਗੱਲ ਬ੍ਰਹਮ ਪ੍ਰਤਿ ਵਿਭਿੰਨ ਧਾਰਨਾਵਾਂ ਦੀ ਸਥਾਪਤੀ ਹੈ, ਜਿਸਨੇ 'ਅਲ੍ਹਾ' ਤੇ 'ਰਾਮ' ਦੀਆਂ ਵੰਡੀਆਂ ਪਾਈਆਂ ਹੋਈਆਂ ਹਨ। ਇਸ ਨੇ ਲੋਕਾਂ ਦੀ ਆਪਸੀ ਇਕਸੁਰਤਾ ਦੀ ਅਣਹੋਂਦ ਵਿੱਚ ਲੋਕ ਮਾਨਸ ਦੀ ਚੇਤਨਾ ਨੂੰ ਟੁੰਬਣ ਦੀ ਸ਼ਕਤੀ ਹੀ ਗੁਆ ਲਈ ਹੈ। ਇਸੇ ਦੇ ਕਾਰਨ ਬਹੁਦੇਵ ਪੂਜਾਵਾਦੀ ਰੁਚੀ ਫੈਲੀ ਹੋਈ ਹੈ। ਜਿਸ ਨੇ ਸਮਾਜ ਨੂੰ ਕਈ ਹਿੱਸਿਆਂ ਵਿੱਚ ਲੀਰੋ-ਲੀਰ ਕਰ ਦਿੱਤਾ ਹੈ। ਅਵਤਾਰ ਤੇ ਰਸਮਵਾਦ ਦੀਆਂ ਤੰਗ-ਨਜ਼ਰੀਏ ਵਾਲੀਆਂ ਖਾਈਆਂ ਨੇ ਮਾਨਵ ਅੰਤਰ ਦਾ ਪਾੜਾ ਵਧਾਇਆ ਹੋਇਆ ਹੈ। ਕਰਤਵ ਪਾਲਣਾ ਅਤੇ ਘਾਲ-ਕਮਾਈ ਵਾਲੇ ਜੀਵਨ ਦੀ ਥਾਂ ਦੇਵੀ ਦੇਵਤਿਆਂ ਦੀ ਰਸਮੀ ਪੂਜਾ ਤੇ ਆਰਾਧਨਾ ਹੀ ਅੰਤਿਮ ਸੱਚ ਬਣ ਕੇ ਕਹਿ ਗਈ ਹੈ।

ਪੁਜਾਰੀ ਸ਼੍ਰੇਣੀ ਨੇ ਸ਼ਾਸਤ੍ਰੀ ਨਿਯਮਾਂ ਦੇ ਆੜ ਹੇਠ ਪੂਜਾ-ਵਿਧੀਆਂ ਐਸੀਆਂ ਘੜੀਆਂ ਹੋਈਆਂ ਹਨ ਕਿ ਜਿਸਦਾ ਲਾਭ ਵਿਸ਼ੇਸ਼ ਧਨਾਢ ਵਰਗ ਹੀ ਉਠਾ ਸਕਦਾ ਹੈ, ਨੀਵੇਂ ਤੇ ਗਰੀਬ ਤਾਂ ਪੰਡਤਾਂ ਦੇ ਭਾੜੇ ਭਰਨ ਤੋਂ ਹੀ ਅਸਮਰਥ ਹਨ। ਇਹ ਸਭਿਆਚਾਰਕ ਤੇ ਸਦਾਚਾਰਕ ਗਿਰਾਵਟ ਇਸ ਹੱਦ ਤਕ ਆ ਚੁਕੀ ਹੈ ਕਿ ਇਕੋ ਖਾਲਕ ਦੀ ਖਲਕਤ ਨੂੰ ਮੋਮਨ ਤੇ ਕਾਫ਼ਰ ਦੱਸਿਆ ਜਾ ਰਿਹਾ ਹੈ।

ਅਜਿਹੇ ਹਾਲਾਤ ਵਿੱਚ ਗੁਰੂ ਨਾਨਕ ਦੇਵ ਜੀ ਨੇ 'ਆਸਾ ਕੀ ਵਾਰ' ਦੇ ਵਿਚਾਰ-ਦਰਸ਼ਨ ਦੁਆਰਾ ਇਕ ਐਸਾ ਜੀਵਨ-ਮਾਰਗ ਸੁਝਾਇਆ, ਜੋ ਉਦੋਂ ਦੀ ਲੋਕਾਈ ਵਾਸਤੇ ਅਤੇ ਸਦੀਵ ਲਈ ਸਭਨਾਂ ਵਾਸਤੇ ਚਾਨਣ ਮੁਨਾਰਾ ਹੈ। ਇਸ ਜੀਵਨ-ਮਾਰਗ ਦੀ ਸੋਝੀ ਪ੍ਰਾਪਤ ਕਰਨ ਵਾਸਤੇ ਗੁਰੂ ਨਾਨਕ ਦੇਵ ਜੀ ਦੁਆਰਾ ਇਸ ਬਾਣੀ ਵਿੱਚ ਪ੍ਰਗਟ ਕੀਤੀ ਗਈ ਸਿਖਿਆ ਨੂੰ ਸਮਝਣ ਦੀ ਲੋੜ ਹੈ, ਜੋ ਇਸ ਬਾਣੀ ਦੇ ਵਿਚਾਰ-ਤੰਤਰ ਵਿੱਚ ਸਮਾਈ ਹੋਈ ਹੈ।

**(ਹ) ਅਕਾਲ ਪੁਰਖ :**

(i) ਗੁਰੂ ਨਾਨਕ ਦੇਵ ਜੀ ਨੇ ਲੋਕਾਈ ਨੂੰ ਅਕਾਲ ਪੁਰਖ ਦੀ ਵੰਨ-ਸੁਵੰਨਤਾ ਨੂੰ ਇਕ ਸੂਤਰ ਵਿਚ ਪਰੋਦਿਆਂ ਇਕ ਅਕਾਲ ਪੁਰਖ ਦਾ ਸਿੱਧਾਂਤ ਪੇਸ਼ ਕਰਕੇ ਪਰਮਾਤਮਾ ਦੀ ਸਰਬ-ਵਿਆਪਕਤਾ ਨੂੰ ਰੂਪਮਾਨ ਕੀਤਾ ਹੈ। ਗੁਰੂ ਜੀ ਦਾ ਪ੍ਰਭੂ ਸੱਚੇ ਨਾਮ ਵਾਲਾ, ਨਿਰਭਉ, ਨਿਰਵੈਰ, ਅਕਾਲ ਮੂਰਤਿ, ਅਜੂਨੀ, ਅਭੈ, ਸੈਭੰ ਹੈ :

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

ਪਰਮਾਤਮਾ ਸਰਬ-ਸ੍ਰਿਸ਼ਟੀ ਦਾ ਰਚਣਹਾਰ, ਸੰਚਾਲਕ ਤੇ ਪਾਲਣਹਾਰ ਹੈ। ਕੇਵਲ ਉਹ ਇਕੱਲਾ ਹੀ ਸੰਸਾਰ ਦਾ ਸੱਚਾ ਮਾਲਕ ਹੈ :

**ਸਚਾ ਸਾਹਿਬ ਏਕ ਤੂੰ ਜਿਨਿ ਸਚੋ ਸਚੁ ਵਰਤਾਇਆ॥**

(ਅੰਗ ੪੬੭)

ਨਿਰਗੁਣ ਬ੍ਰਹਮ ਆਪਣੇ ਆਪ ਤੋਂ ਉਪਜਿਆ ਤੇ ਫਿਰ ਉਸ ਨੇ ਆਪਣੇ ਹੁਲਾਸ ਲਈ ਹੀ ਆਪਣਾ ਦੂਜਾ, ਸਰਗੁਣ ਰੂਪ ਭਾਵ ਜਗਤ ਸਿਰਜਿਆ :

**ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥**

(ਅੰਗ ੪੬੩)

(ii) ਸ੍ਰਿਸ਼ਟੀ ਵਿੱਚ ਉਹ ਸੱਚ-ਸਰੂਪ ਆਪ ਹੀ ਵਰਤਦਾ ਹੈ :

**ਇਹ ਜਗੁ ਸਚੈ ਕੀ ਕੋਠੜੀ ਸਚੇ ਦਾ ਵਿਚਿ ਵਾਸੁ॥**

(ਅੰਗ ੪੬੩)

ਉਹ ਸਰਬ ਵਿਆਪਕ, ਸਰਬ ਸਮੱਰਥ, ਸਰਬ-ਗਿਆਤਾ ਹੈ। ਪਰਮਾਤਮਾ ਹੀ ਸੱਚ ਹੈ ਅਤੇ ਇਸ ਸੱਚ ਨੂੰ ਪਾਉਣਾ ਹੀ ਮਨੁੱਖੀ ਜੀਵਨ ਦਾ ਪਰਮ ਉਦੇਸ਼ ਹੈ :

**ਜਿਸ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨ੍ੀ ਸਚੁ ਕਮਾਇਆ॥**

(ਅੰਗ ੪੬੭)

(iii) ਸੱਚ ਸਰੂਪ ਪਰਮਾਤਮਾ ਮਿਹਰਬਾਨ ਹੈ, ਉਸ ਨੂੰ ਸਭ ਦਾ ਧਿਆਨ ਹੈ। ਉਸ ਦੀ ਮਿਹਰ ਰਾਹੀਂ ਹੀ ਸਭ ਬਖ਼ਸ਼ਿਸਾਂ ਪ੍ਰਾਪਤ ਹੁੰਦੀਆਂ ਹਨ :

**ਜਿਨਿ ਕਰਤੇ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ॥**

(ਅੰਗ ੪੬੭)

ਪ੍ਰਭੂ ਨਿਆਂਕਾਰ ਹੈ, ਉਸ ਨੇ ਜੀਵਾਂ ਨੂੰ ਪੈਦਾ ਕਰਕੇ ਉਨ੍ਹਾਂ ਦੇ ਕਰਮਾਂ ਦੇ ਲੇਖੇ ਅਨੁਸਾਰ ਸੋਭਾ ਜਾਂ ਦੰਡ ਦੇਣ ਲਈ ਧਰਮ-ਰਾਜ ਥਾਪਿਆ ਹੋਇਆ ਹੈ :

**ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥**

(ਅੰਗ ੪੬੩)

(iv) ਗੁਰੂ ਸਾਹਿਬ ਨੇ ਪਰਮਾਤਮਾ ਨੂੰ ਖਸਮ, ਸਹਿ, ਦਾਤਾ, ਕਰਤਾ ਸਾਹਿਬ, ਸਚਾ ਸਾਹਿਬ, ਬੋਹਿਥਾ ਕਹਿ ਕੇ ਵੀ ਪਰਮਾਤਮਾ ਦੀ ਵਿਸ਼ੇਸ਼ਤਾ ਨੂੰ ਪ੍ਰਗਟਾਇਆ ਹੈ।

ਇਵੇਂ ਗੁਰੂ ਨਾਨਕ ਸਾਹਿਬ ਨੇ ਬ੍ਰਹਮ ਦੇ ਸੰਕਲਪ ਦੀਆਂ ਵੰਡੀਆਂ ਦੀ ਥਾਂ ਇਸ਼ਟ ਦੀ ਏਕਤਾ ਦੀ ਧਾਰਮਿਕ ਜੁਗਤ ਸਦਕਾ ਨਾ ਕੇਵਲ ਹਰੇਕ ਪ੍ਰਾਣੀ ਨੂੰ ਪ੍ਰਭੂ ਸਿਮਰਨ ਦੇ ਅਧਿਕਾਰ ਹੀ ਦਿੱਤੇ ਹਨ, ਸਗੋਂ ਨਾਮ ਸਿਮਰਨ ਰਾਹੀਂ ਮੁਕਤੀ ਦੇ ਦੁਆਰ ਵੀ ਖੋਹਲ ਦਿੱਤੇ ਹਨ, ਜਿਸ ਨਾਲ ਮਾਨਵ-ਅੰਤਰ ਪਾੜ ਖਤਮ ਹੋ ਜਾਣ ਦੀ ਸੰਭਾਵਨਾ ਬਣ ਜਾਂਦੀ ਹੈ।

**(ਕ) ਸ੍ਰਿਸ਼ਟੀ :**

(i) ਸ੍ਰਿਸ਼ਟੀ ਜਾਂ ਜਗਤ ਨਿਰਗੁਣ ਪ੍ਰਭੂ ਦਾ ਹੀ ਦੂਜਾ ਸਰਗੁਣ ਰੂਪ ਹੈ, ਜੋ 'ਸੈਭੰ' ਪਰਮਾਤਮਾ ਨੇ ਆਪ ਆਪਣੇ ਵਿਨੋਦ ਲਈ ਰਚਿਆ ਹੈ ਅਤੇ ਇਸ ਵਿੱਚ ਪ੍ਰਭੂ ਆਪ ਹੀ ਸਭ ਪਾਸੇ ਵਿਆਪਕ ਹੈ। ਇਸ ਰਚਨਾ ਨੂੰ ਗੁਰੂ ਸਾਹਿਬ ਨੇ 'ਕੁਦਰਤਿ' ਵੀ ਕਿਹਾ ਹੈ। ਸ੍ਰਿਸ਼ਟੀ ਦੀ ਰਚਨਾ, ਸੰਚਾਲਨ ਅਤੇ ਵਿਸਥਾਰ ਬਹੁਤ ਹੀ ਅਸਚਰਜ-ਜਨਕ ਹੈ ਅਤੇ

ਸਿਰਫ਼ ਚੰਗੇ ਭਾਗਾਂ ਵਾਲੇ ਹੀ ਇਸ ਦੀ ਪੂਰੀ ਸੋਝੀ ਪ੍ਰਾਪਤ ਕਰ ਸਕਦੇ ਹਨ :

**ਵੇਖਿ ਵਿਡਾਣੁ ਰਹਿਆ ਵਿਸਮਾਦੁ ॥ ਨਾਨਕ ਬੁਝਣੁ ਪੂਰੈ ਭਾਗਿ ॥**

(ਅੰਗ ੪੬੪)

ਕਾਦਰ ਕੁਦਰਤਿ ਵਿੱਚ ਵਿਦਮਾਨ ਹੈ ਅਤੇ ਉਸ ਦੁਆਰਾ ਸਾਰੇ ਖੰਡਾਂ, ਬ੍ਰਹਮੰਡਾਂ, ਪਾਤਾਲਾਂ, ਆਕਾਸ਼ਾਂ, ਪੌਣ, ਪਾਣੀ, ਧਰਤੀ ਆਦਿ ਸਭਨਾਂ ਵਿੱਚ ਉਸ ਦੀ ਜੀਵਨ-ਰੌਅ ਰੁਮਕ ਰਹੀ ਹੈ।

(ii) ਇਹ ਸ੍ਰਿਸ਼ਟੀ ਪਰਮਾਤਮਾ ਦੀ ਹੀ ਮਾਇਆ ਸ਼ਕਤੀ ਹੈ ਅਤੇ ਪ੍ਰਭੂ ਦੇ ਹੁਕਮ ਜਾਂ ਦੈਵੀ ਵਿਧਾਨ ਦੇ ਨਿਯੰਤਰਣ ਵਿੱਚ ਹੈ, ਕੇਵਲ ਨਿਰਗੁਣ ਪ੍ਰਭੂ ਹੀ ਖੁਦਮੁਖਤਾਰ ਹੈ :

**ਸਗਲਿਆ ਭਉ ਲਿਖਿਆ ਸਿਰਿ ਲੇਖੁ ॥**
**ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥**

(ਅੰਗ ੪੬੪)

ਸਾਰੀ ਸ੍ਰਿਸ਼ਟੀ ਰਚਨਾ ਪ੍ਰਭੂ ਦੇ ਹੁਕਮ ਵਿੱਚ ਹੀ ਹੋਂਦ ਵਿੱਚ ਆਈ ਅਤੇ ਉਸ ਦਾ ਹੁਕਮ ਹੀ ਇਸ ਦੀਆਂ ਸਾਰੀਆਂ ਪ੍ਰਣਾਲੀਆਂ ਸੰਚਾਲਿਤ ਰੱਖਦਾ ਹੈ। ਇਸ ਮੰਤਵ ਲਈ ਅਕਾਲ ਪੁਰਖ ਆਪ ਤੋਂ ਬਾਹਰੀ ਕਿਸੇ ਸ਼ਕਤੀ ਦੀ ਸਹਾਇਤਾ ਨਹੀਂ ਲੈਂਦਾ :

**ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ ॥**

(ਅੰਗ ੪੭੪)

(iii) ਇਸ ਤਰ੍ਹਾਂ ਗੁਰੂ ਸਾਹਿਬ ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਦੁਆਰਾ ਸ੍ਰਿਸ਼ਟੀ ਦੀ ਸਾਜਣਾ, ਪਾਲਣਾ ਤੇ ਵਿਨਾਸ਼ ਕਰਨ ਦੀ ਧਾਰਣਾ ਨੂੰ ਰੱਦ ਕਰ ਦਿੰਦੇ ਹਨ। ਸਾਰੀ ਰਚਨਾ ਜੋ ਪ੍ਰਭੂ ਨੇ ਆਪਣੇ ਹੁਲਾਸ ਲਈ ਰਚੀ ਹੈ, ਇਹ ਉਸ ਦੀ ਆਪਣੀ ਰਾਸ-ਲੀਲ੍ਹਾ ਜਾਂ ਨਾਟਕ ਹੈ। ਇਸ ਵਿੱਚ ਸਮੇਂ ਦੀਆਂ ਘੜੀਆਂ ਮਾਨੋਂ ਗੋਪੀਆਂ ਹਨ, ਪਹਰੇ ਗੋਪਾਲ, ਹਵਾ-ਪਾਣੀ ਤੇ ਅੱਗ ਮਾਨੋ ਗਹਿਣੇ ਹਨ ਅਤੇ ਚੰਦਰਮਾ ਤੇ ਸੂਰਜ ਅਵਤਾਰ, ਧਰਤੀ ਦੇ ਸਾਰੇ ਪਦਾਰਥ ਮਾਨੋ ਨਾਟਕ ਦੇ ਸਾਜ਼ ਹਨ ਅਤੇ ਸੰਸਾਰਕ ਕੰਮ-ਕਾਰ ਤੇ ਧੰਦੇ ਸਭ ਨਾਟਕੀ ਘਟਨਾਵਾਂ ਹਨ :

**ਘੜੀਆ ਸਭੇ ਗੋਪੀਆ ਪਹਰ ਕੰਨ੍ਹ ਗੋਪਾਲ ॥**
**ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥**
**ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥**

(ਅੰਗ ੪੬੫)

(iv) ਇਵੇਂ ਇਹ ਸ੍ਰਿਸ਼ਟੀ ਪ੍ਰਭੂ ਦੀ ਸ਼ਕਤੀ ਦੇ ਭਾਵ ਵਿੱਚ ਮਾਇਆ ਹੈ, ਭਰਮ ਦੇ ਭਾਵ ਵਿੱਚ ਨਹੀਂ। ਇਹ ਸੱਚੇ ਪ੍ਰਭੂ ਦੀ ਸੱਚੀ ਕਾਰ ਹੈ ਅਤੇ ਇਸ ਵਿੱਚ ਉਹ ਆਪ ਵਰਤਦਾ ਹੈ :

**ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥ ਸਚੇ ਤੇਰੇ ਲੋਅ ਸਚੇ ਆਕਾਰ ॥**

(ਅੰਗ ੪੬੩)

ਇਸ ਦੇ ਨਾਲ ਹੀ ਗੁਰੂ ਸਾਹਿਬ ਦਰਸਾਉਂਦੇ ਹਨ ਕਿ ਸ੍ਰਿਸ਼ਟੀ ਪ੍ਰਭੂ ਵਰਗੀ ਸੱਚੀ ਵੀ ਨਹੀਂ ਕਿਉਂਕਿ ਪ੍ਰਭੂ ਤਾਂ ਅਨਾਦੀ ਅਤੇ ਜੁਗਾਦੀ ਹੈ, ਜਦੋਂ ਕਿ ਸ੍ਰਿਸ਼ਟੀ ਦਾ ਆਦਿ ਵੀ ਹੈ ਤੇ ਅੰਤ ਵੀ। ਇਹ ਸਾਰੀ ਰਚਨਾ ਚਲਾਇਮਾਨ ਤੇ ਨਾਸ਼ਵਾਨ ਹੈ। ਇਵੇਂ ਸਾਰਾ ਸੰਸਾਰ 'ਕੂੜੁ' ਭਾਵ ਝੂਠ ਤੇ ਨਾਸ਼ਮਾਨ ਹੈ :

**ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥.....**
**ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥**
**ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥**

(ਅੰਗ ੪੬੮)

(v) ਸ੍ਰਿਸ਼ਟੀ ਉਤੇ ਪ੍ਰਭੂ ਨੇ ਅਨੇਕਾਂ ਜੀਵ ਜਲ ਵਿੱਚ, ਥਲ ਵਿੱਚ, ਅੰਡਿਆਂ ਵਿੱਚ, ਜੇਰ ਵਿੱਚ, ਧਰਤੀ ਅਤੇ ਹਵਾੜ ਵਿਚੋਂ ਪੈਦਾ ਕੀਤੇ ਹਨ, ਜਿਨ੍ਹਾਂ ਦੀ ਗਿਣਤੀ ਕਰਨੀ ਅਸੰਭਵ ਹੈ, ਕੇਵਲ ਉਹ ਗਿਣਤੀ ਪ੍ਰਭੂ ਆਪ ਹੀ ਜਾਣਦਾ ਹੈ :

**ਅੰਡਜ ਜੇਰਜ ਉਤਭੁਜਾਂ ਖਾਣੀ ਸੇਤ ਜਾਂਹ ॥**
**ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾ ਜੰਤਾਹ॥**
**ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥**

(ਅੰਗ ੪੬੭)

ਇਵੇਂ ਗੁਰੂ ਸਾਹਿਬ ਨੇ ਇਸ ਦ੍ਰਿਸ਼ਟਮਾਨ ਜਗਤ ਨੂੰ ਇਹ '**ਜਗੁ ਸਚੈ ਕੀ ਕੋਠੜੀ**' ਆਖਦਿਆਂ ਪਰੰਪਰਾਗਤ ਮਾਇਆਵਾਦੀ ਸਿੱਧਾਂਤ ਅਨੁਸਾਰ ਇਸ ਨੂੰ ਮਿਥਿਆ ਨਹੀਂ ਮੰਨਿਆ। ਇਸ ਦਾ ਭਾਵ ਇਹ ਨਹੀਂ ਕਿ ਉਨ੍ਹਾਂ ਨੇ ਸੰਸਾਰ ਨੂੰ ਅੰਤਮ ਸਚ ਮੰਨ ਕੇ ਇਸ ਦੇ ਪਿਆਰ ਦੇ ਰੰਗਾਂ ਵਿੱਚ ਹੀ ਖੁਭ ਜਾਣ ਲਈ ਕਿਹਾ ਹੈ। ਉਹ ਇਸ ਸੰਸਾਰ ਦੀ ਹਰ ਵਸਤੂ ਨੂੰ ਕਾਲ-ਅਧੀਨ ਦਰਸਾ ਕੇ ਕੂੜੀ ਤੇ ਨਾਸ਼ਵਾਨ ਦਰਸਾਉਂਦੇ ਹਨ। 'ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰ' ਆਖਦਿਆਂ ਉਨ੍ਹਾਂ ਨੇ ਵਸਤੂ-ਸੰਸਾਰ ਨੂੰ ਕੂੜ ਕਹਿੰਦਿਆਂ ਸਪਸ਼ਟ ਅੰਤਰ ਕੀਤਾ ਹੈ। ਸਭ ਸੰਸਾਰ ਰਾਜਾ, ਪਰਜਾ, ਮੰਡਪ, ਮਾੜੀਆਂ, ਕਾਇਆ, ਕਪੜਾ, ਮੀਆਂ, ਬੀਬੀ ਤੇ ਇਹਨਾਂ ਵਿਚਾਲੇ ਨੇਹੁ ਨੂੰ ਕੂੜ ਆਖ ਕੇ ਪਰਮਾਤਮਾ ਤੋਂ ਸਿਵਾਏ ਸਭਨਾਂ ਵਸਤਾਂ ਦੀ ਨਾਸ਼ਮਾਨਤਾ ਨੂੰ ਦ੍ਰਿੜ੍ਹ ਕਰਾਉਂਦੇ ਹਨ। ਭਾਵੇਂ ਇਹ ਸਭ ਕੁਝ ਕੂੜ ਹੈ ਪਰ ਫਿਰ ਵੀ ਇਸ ਕੂੜ ਦਾ ਨੇਹੁ ਅਜਿਹਾ ਹੈ ਕਿ ਇਹ ਮਾਖਿਓ ਜਿਹਾ ਮਿੱਠਾ ਲੱਗਦਾ ਹੋਇਆ ਪੂਰਾਂ ਦੇ ਪੂਰ ਡੋਬ ਰਿਹਾ ਹੈ। ਉਨ੍ਹਾਂ ਦੀ ਇਹ ਸੁਰ ਮਨੁੱਖ ਨੂੰ ਭਾਂਜਵਾਦ ਤੋਂ ਬਚਾਉਂਦੀ ਹੈ ਅਤੇ ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ ਦੇ ਅਸੂਲਾਂ ਉਤੇ ਅਮਲ ਕਰਦਿਆਂ ਸਮਾਜਿਕ ਜ਼ਿਮੇਵਾਰੀਆਂ ਨਿਭਾਉਣ ਵੱਲ ਪ੍ਰੇਰਿਤ ਕਰਦੀ ਹੈ।

**(ਖ) ਮਨੁੱਖ** :

(i) ਸ੍ਰਿਸ਼ਟੀ ਵਿੱਚ ਹੀ ਹੋਰ ਜੀਆ-ਜੰਤਾਂ ਵਾਂਗੂ ਮਨੁੱਖ ਵੀ ਜਨਮ ਲੈਂਦਾ ਹੈ। ਮਨੁੱਖ ਅਤੇ ਇਸ ਵਿਚਲੀ ਜੀਵਨ-ਤਰੰਗ ਪ੍ਰਭੂ ਦੀ ਹੀ ਪ੍ਰਦਾਨ ਕੀਤੀ ਹੋਈ ਹੈ :

**ਜੀਉ ਪਿੰਡੁ ਸਭੁ ਤਿਸ ਦਾ ਦੇ ਖਾਜੈ ਆਖਿ ਗਵਾਈਐ॥**

(ਅੰਗ ੪੬੫)

ਮਨੁੱਖੀ ਸਰੀਰ ਵਿੱਚ ਜੀਵਾਤਮਾ ਉਸ ਪ੍ਰਭੂ ਦੀ ਹੀ ਜੋਤਿ ਹੈ ਅਤੇ ਉਸ ਦਾ ਹੀ ਅੰਸ ਹੈ :

**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ॥**

(ਅੰਗ ੪੬੯)

(ii) ਮਨੁੱਖੀ ਸਰੀਰ ਸਦਾ ਇਕੋ ਤਰ੍ਹਾਂ ਨਹੀਂ ਰਹਿੰਦਾ, ਇਹ ਬਚਪਨ, ਜਵਾਨੀ ਤੇ ਬੁਢੇਪੇ ਦੇ ਗੇੜ ਵਿੱਚ ਵਿਚਰਦਾ ਹੈ। ਮਨੁੱਖੀ ਸਰੀਰ ਦਾ ਅੰਤ ਨਸ਼ਟ ਹੋਣਾ ਹੈ ਅਤੇ ਹਰ ਵਿਅਕਤੀ ਨੂੰ ਆਪਣੀ ਵਾਰੀ ਆਉਣ ਤੇ ਇਸ ਸੰਸਾਰ ਤੋਂ ਜਾਣਾ ਪੈਂਦਾ ਹੈ। ਜਨਮ-ਮਰਨ ਪ੍ਰਭੂ ਦੇ ਹੁਕਮ ਦੇ ਦੈਵੀ-ਵਿਧਾਨ ਅਧੀਨ ਹੈ ਅਤੇ ਜੀਵਾਤਮਾ ਉਸੇ ਅਨੁਸਾਰ ਪ੍ਰਭੂ ਦੀ ਰਜ਼ਾ ਵਿੱਚ ਜਨਮਾਂ ਵਿੱਚ ਆਉਂਦੀ ਤੇ ਜਾਂਦੀ ਹੈ :

**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥**

(ਅੰਗ ੪੭੨)

ਪ੍ਰਭੂ ਆਪ ਹੀ ਜੀਵਨ ਦਿੰਦਾ ਹੈ ਅਤੇ ਆਪ ਹੀ ਲੈਂਦਾ ਹੈ :

**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥**

(ਅੰਗ ੪੬੩)

**(ਗ) ਜੀਵ-ਆਤਮਾ :**

(i) ਮਨੁੱਖ ਦੀ ਜੀਵ-ਆਤਮ ਪੂਰਨ ਪਰਮਾਤਮਾ ਦੀ ਅਧਿਆਤਮਿਕ ਕਿਰਨ ਹੈ ਅਤੇ ਪ੍ਰਭੂ ਹਸਤੀ ਦੀ ਇਕ ਆਂਸ਼ਿਕ ਹਸਤੀ ਤੇ ਚੇਤਨਤਾ ਦੀ ਆਂਸ਼ਿਕ ਚੇਤਨਾ ਹੈ। ਪਰ ਜਦ ਆਤਮਾ ਸਰੀਰ ਵਿੱਚ ਕੈਦ ਹੁੰਦੀ ਹੈ ਤਾਂ ਉਹ ਆਪਣੇ ਮੂਲ ਨੂੰ ਭੁਲ ਜਾਂਦੀ ਹੈ। ਭੌਤਿਕ ਸਰੀਰ ਵਿਨਾਸ਼ੀ ਹੈ ਪਰ ਆਤਮਾ ਅਬਿਨਾਸ਼ੀ ਹੈ। ਆਤਮਾ ਸਰੀਰ ਤੋਂ ਭਿੰਨ ਹੈ। ਆਤਮਾ ਹੀ ਜਦ ਸਰੀਰ ਵਿੱਚ ਆਉਂਦੀ ਹੈ ਤਾਂ ਜੀਵ-ਆਤਮਾ ਅਖਵਾਉਂਦੀ ਹੈ। 'ਆਸਾ ਕੀ ਵਾਰ' ਵਿੱਚ ਗੁਰੂ ਜੀ ਨੇ ਜੀਵ-ਆਤਮਾ ਨੂੰ ਜੀਉ, ਜੀਅੜਾ, ਜੀ, ਹੰਸ, ਅੰਤਰ, ਪਰਦੇਸੀ, ਸ਼ਿਵ ਸ਼ਕਤ, ਗੋਰੀਏ, ਭਉਰ ਆਦਿ ਵੀ ਕਿਹਾ ਹੈ :

**ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥**

(ਅੰਗ ੪੬੪)

ਆਤਮਾ ਸੂਰਜ ਦੀ ਕਿਰਨ ਵਾਂਗ ਹੈ ਅਤੇ ਆਪਣੇ ਆਪ ਵਿੱਚ ਪਰਮਾਤਮਾ ਦੀ ਰੋਸ਼ਨੀ ਹੈ। ਆਤਮਾ, ਪਰਮਾਤਮਾ ਵਾਂਗ ਬੰਧਨ-ਰਹਿਤ, ਸਥਾਨ-ਰਹਿਤ, ਕਾਲ-ਰਹਿਤ ਅਤੇ ਅਬਿਨਾਸ਼ੀ ਹੈ। ਆਤਮਾ ਮਿੱਤਰਤਾ, ਦੁਸ਼ਮਣੀ, ਗੁਣ ਅਤੇ ਪਾਪਾਂ ਤੋਂ ਉਪਰ ਹੈ। ਸਾਰੇ ਜੀਵਾਂ ਅੰਦਰ ਪਰਮਾਤਮਾ ਦੀ ਰੋਸ਼ਨੀ ਆਤਮਾ ਦੇ ਰੂਪ ਵਿੱਚ ਹੀ ਹੈ।

**(ਘ) ਜੀਵ-ਆਤਮਾ ਅਤੇ ਸਰੀਰ :**

(i) ਆਤਮਾ ਸਰੀਰ ਵਿੱਚ ਆਉਣ ਨਾਲ ਹੀ ਸਰੀਰ ਕ੍ਰਿਆ ਵਿੱਚ ਆਉਂਦਾ ਹੈ। ਸਰੀਰ ਪੰਜ ਤੱਤਾਂ ਦਾ ਬਣਿਆ ਹੋਇਆ ਹੈ। ਆਤਮਾ ਤੋਂ ਬਿਨਾਂ ਸਰੀਰ ਕੋਈ ਕੰਮ

ਨਹੀਂ ਕਰ ਸਕਦਾ ਅਤੇ ਆਤਮਾ ਤੋਂ ਬਿਨਾਂ ਸਰੀਰ ਮਿੱਟੀ ਹੀ ਹੁੰਦਾ ਹੈ। ਆਤਮਾ ਨਾਲ ਹੀ ਸਰੀਰ ਦੀ ਵਡਿਆਈ ਹੈ। ਸਰੀਰ ਇਕ ਖੇਤ ਦੇ ਨਿਆਈਂ ਹੈ, ਜਿਸ ਨੂੰ ਬਣਾ ਸੁਆਰ ਕੇ ਉਹ ਪਰਮਾਤਮਾ ਇਸ ਅੰਦਰ ਸਿਰਜਨਹਾਰ ਦਾ ਬੀਜ ਬੀਜਦਾ ਹੈ :

**ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥**

(ਅੰਗ ੪੬੮)

(ii) ਸਰੀਰ ਤਿੰਨ ਗੁਣਾਂ ਨਾਲ ਬਣਿਆ ਹੈ, ਰਾਜਸ, ਤਾਮਸ ਤੇ ਸਾਤਵ। ਜੀਵ ਸਰੀਰ ਵਿੱਚ ਆਕੇ ਤਮੋਗੁਣੀ ਭਾਵ ਗੁਸੇ ਜਾਂ ਈਰਖਾ ਦੇ ਹਨੇਰੇ ਵਿੱਚ ਫਿਰਦਾ ਹੈ, ਰਜੋ ਗੁਣੀ ਜਾਂ ਵੱਡਾ ਹੋਣ ਲਈ ਇੱਧਰ ਉੱਧਰ ਦੌੜਦਾ ਹੈ ਤੇ ਸਤੋਗੁਣੀ ਪ੍ਰਭਾਵ ਅਧੀਨ ਪਰਮਾਰਥਕ ਸਤ ਦੀਆਂ ਕੀਮਤਾਂ ਨਾਲੋਂ ਵਿਵਹਾਰਿਕ ਸਤ ਦੀਆਂ ਕੀਮਤਾਂ ਨੂੰ ਪਹਿਲ ਦਿੰਦਾ ਹੈ ਅਤੇ ਅੰਤ ਨੂੰ ਦੁਖੀ ਹੁੰਦਾ ਹੈ। ਜੀਵ ਸਰੀਰ ਵਿਚ ਆਕੇ ਪੰਜ ਇੰਦਰੀਆਂ ਦੇ ਰਸ ਕਸ ਤਾਕਤ ਦੀ ਭੁੱਖ, ਅਹੰਕਾਰ ਤੇ ਸਵਾਰਥ ਦੇ ਅਸਰ ਵਿੱਚ ਖਚਤ ਰਹਿੰਦਾ ਹੈ। ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਦੀਆਂ ਵਾਸ਼ਨਾਵਾਂ ਵਿੱਚ ਗ੍ਰਸਤ ਹੋਕੇ ਹਰ ਹੀਲੇ ਨਾਲ ਐਸ਼-ਇਸ਼ਰਤ ਕਰਨ ਲਈ ਲੱਖਾਂ ਟਕਿਆਂ ਨੂੰ ਜੋੜਦਾ ਹੈ, ਪਰ ਸਰੀਰ ਮੌਤ ਤੋਂ ਬਾਅਦ ਸੁਆਹ ਹੋ ਜਾਂਦਾ ਹੈ :

**ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ॥**
**ਜਿਤੁ ਤਨ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ ॥**

(ਅੰਗ ੪੬੫)

ਇਵੇਂ ਸੰਸਾਰ ਦੇ ਬੁਰੇ ਕੰਮਾਂ ਦਾ ਆਤਮਾ ਤੇ ਬੁਰਾ ਪ੍ਰਭਾਵ ਪੈਂਦਾ ਹੈ।

(iii) 'ਆਸਾ ਕੀ ਵਾਰ' ਵਿੱਚ ਗੁਰੂ ਸਾਹਿਬ ਨੇ ਸਮਝਾਇਆ ਹੈ ਕਿ ਪਲੀਤ ਦੇਹ ਨਾਲ ਮਨੁੱਖ ਬੁਰੇ ਕੰਮ ਕਰਦਾ ਹੈ ਤੇ ਪਲੀਤ ਹਿਰਦੇ ਨਾਲ ਉਹ ਗੰਦ ਦੀ ਕੁਰਲੀ ਕਰਦਾ ਹੈ :

**ਤਨਿ ਫਿਟੈ ਫੇੜ ਕਰੇਨਿ॥ ਮਨ ਜੂਠੇ ਚੁਲੀ ਭਰੇਨਿ ॥**

(ਅੰਗ ੪੭੨)

ਗੁਰੂ ਸਾਹਿਬ ਦਸਦੇ ਹਨ ਕਿ ਸਰੀਰ ਝੂਠਾ ਹੈ, ਉਸ ਤੇ ਪਾਈ ਪੁਸ਼ਾਕ ਵੀ ਝੂਠੀ ਹੈ ਅਤੇ ਸਰੀਰ ਦੀ ਸੁੰਦਰਤਾ ਵੀ ਝੂਠੀ ਹੈ :

**ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥**

(ਅੰਗ ੪੬੮)

ਪਰ ਗੁਰੂ ਜੀ ਨਾਲ ਹੀ ਦਰਸਾਉਂਦੇ ਹਨ ਕਿ ਜੇਕਰ ਦੇਹ ਜਾਂ ਸਰੀਰ ਨੂੰ ਲੱਜਿਆ ਦੀ ਲਾਗ ਲਾ ਦਿੱਤੀ ਜਾਏ ਤਾਂ ਇਹ ਪ੍ਰਭੂ ਦੇ ਡਰ ਕਰਕੇ ਪਾਪਾਂ ਤੇ ਝੂਠ ਨੂੰ ਧੋ ਦੇਵੇਗੀ ਤੇ ਸਾਫ਼-ਸੁਥਰੀ ਹੋ ਜਾਏਗੀ :

**ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥**

(ਅੰਗ ੪੬੮)

**(ਤ) ਮਨ ਅਤੇ ਜੀਵ-ਆਤਮਾ** : ਗੁਰੂ ਸਾਹਿਬ ਨੇ ਮਨੁੱਖ ਸਰੀਰ ਵਿੱਚ ਜੋ ਮਨ ਹੈ,

ਉਸ ਨੂੰ 'ਚਿਤ' ਤੇ 'ਹਿਰਦਾ' ਵੀ ਕਿਹਾ ਹੈ। ਉਨ੍ਹਾਂ ਨੇ ਮਨ ਸ਼ਬਦ ਉੱਤਮ ਮਾਨਸਿਕ ਤੇ ਨੀਚ ਦਸ਼ਾ ਅਰਥਾਤ ਆਤਮਿਕ ਤੇ ਮਾਦੀ ਦਸ਼ਾ ਦੋਹਾਂ ਲਈ ਵਰਤਿਆ ਹੈ। ਮਨੁੱਖੀ ਮਨ ਚੰਚਲ ਹੈ। ਕਦੀ ਮਨ ਪਰਮਾਤਮਾ ਨਾਲ ਮਿਲਦਾ ਹੈ ਅਤੇ ਕਦੀ ਮੂਰਖ ਮਨ ਭੋਗ ਭੋਗਦਾ ਹੈ। ਕਦੀ ਮਨ ਸਖੀ ਦਾਤਾ ਬਣ ਜਾਂਦਾ ਹੈ ਅਤੇ ਕਦੀ ਮੰਗਤਾ ਬਣ ਜਾਂਦਾ ਹੈ। ਮਨ ਕਦੀ ਉਤੇ ਚੜ੍ਹਦਾ ਹੈ ਅਤੇ ਕਦੀ ਹੇਠਾਂ ਡਿਗਦਾ ਹੈ। ਮਨ ਅੱਖਾਂ ਨਾਲ ਨਹੀਂ ਦੇਖਿਆ ਜਾ ਸਕਦਾ। ਮਨ ਹੀ ਜੀਵ-ਆਤਮਾ ਦਾ ਵਾਹਕ ਹੈ। ਨੱਚਣਾ ਅਤੇ ਕੁੱਦਣਾ ਮਨ ਦੀਆਂ ਉਮੰਗਾਂ ਹਨ ਅਤੇ ਵਿਸ਼ੇ-ਵਿਕਾਰ, ਕਾਮਨਾਵਾਂ, ਆਸਾਂ ਉਸ ਦੇ ਸੰਗੀ ਸਾਥੀ ਹਨ :

**ਨਚਣੁ ਕੁਦਣੁ ਮਨ ਕਾ ਚਾਉ ॥**

(ਅੰਗ ੪੬੫)

ਮਨ ਪੰਜ ਵਿਕਾਰਾਂ : ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵੱਲ ਦੌੜਦਾ ਹੈ ਅਤੇ ਜੋਸ਼ ਵਿੱਚ ਆਉਂਦਾ ਹੈ।

(i) **ਕਾਮ** : ਮਨ ਦੇ ਵਿਕਾਰਾਂ ਦੀ ਲੜੀ ਵਿੱਚ ਕਾਮ ਪ੍ਰਮੁੱਖ ਵਿਕਾਰ ਹੈ। ਲਾਲਸਾ, ਤ੍ਰਿਸ਼ਨਾ, ਕਾਮਨਾ, ਇੰਦ੍ਰੀ ਭੋਗਾਂ ਦੀ ਪ੍ਰਵਿਰਤੀ ਕਾਮ ਕਰਕੇ ਹੀ ਹੈ। ਸਰੀਰ ਭੁੱਖ ਕਰਕੇ ਪੈਦਾ ਹੋਇਆ ਇਹ ਵਿਕਾਰ ਮਨੁੱਖ ਨੂੰ ਭਟਕਾਉਂਦਾ ਹੈ ਅਤੇ ਕਈ ਵੇਰ ਸਮਾਜਿਕ ਪਵਿੱਤਰਤਾ ਲਈ ਖਤਰਾ ਪੈਦਾ ਕਰ ਦਿੰਦਾ ਹੈ। ਇਸ ਨੂੰ ਕਾਬੂ ਕਰਨ ਲਈ ਗੁਰੂ ਸਾਹਿਬ ਸਮਝਾਉਂਦੇ ਹਨ ਕਿ ਇਸ ਵਾਸਤੇ ਤਿਆਗੀ ਬਣਨ ਦੀ ਲੋੜ ਨਹੀਂ, ਕਾਮ ਇਕ ਪ੍ਰਕਾਰ ਦੀ ਸਰੀਰਕ ਭੁੱਖ ਹੈ, ਲੋੜ ਸਰੀਰਕ ਇੰਦ੍ਰੀਆਂ ਦੀਆਂ ਤ੍ਰਿਸ਼ਨਾਵਾਂ ਅਤੇ ਆਪਣੇ ਅਮਲਾਂ ਉਪਰ ਨਿਯੰਤਰਣ ਕਰਨ ਦੀ ਹੈ, ਜੇ ਇਹ ਨਿਯੰਤਰਣ ਤੇ ਸੰਜਮ ਨਾ ਵਰਤਿਆ ਜਾਵੇ ਤਾਂ ਮਨੁੱਖ ਬੇਇਜ਼ਤ ਹੁੰਦਾ ਹੈ। ਇਸ ਲਈ ਲੋੜ ਇਸ ਨੂੰ ਤਿਆਗਣ ਦੀ ਥਾਂ ਸੰਜਮ ਵਿੱਚ ਰਹਿਣ ਦੀ ਹੈ :

**ਤਗੁ ਨ ਇੰਦ੍ਰੀ ਤਗੁ ਨ ਨਾਰੀ ॥**
**ਭਲਕੇ ਥੁਕ ਪਵੈ ਨਿਤ ਦਾੜੀ ॥**

(ਅੰਗ ੪੭੧)

(ii) **ਕ੍ਰੋਧ** : ਕਾਮਨਾਵਾਂ ਤੇ ਲਾਲਸਾਵਾਂ ਵਿੱਚ ਗੁਸੇ ਮਨੁੱਖੀ ਮਨ ਦੀਆਂ ਇਛਾਵਾਂ ਦੇ ਰਾਹ ਵਿੱਚ ਜਦ ਰੁਕਾਵਟ ਪੈਂਦੀ ਹੈ ਤਾਂ ਕ੍ਰੋਧ ਪੈਦਾ ਹੁੰਦਾ ਹੈ। ਮਨੁੱਖ ਦੇ ਫਿੱਕੇ ਅਤੇ ਮੰਦੇ ਬਚਨ ਬੋਲਣਾ ਕ੍ਰੋਧ ਕਰਕੇ ਹੀ ਹੈ। ਗੁਰੂ ਜੀ ਇਸ ਵਿਕਾਰ ਪ੍ਰਤਿ ਸੁਚੇਤ ਕਰਦਿਆਂ ਦੱਸਦੇ ਹਨ :

**ਨਾਨਕ ਫਿਕੈ ਬੋਲੀਐ ਤਨੁ ਮਨੁ ਫਿਕਾ ਹੋਇ ॥**

(ਅੰਗ ੪੭੩)

(iii) **ਲੋਭ** : ਮਨੁੱਖੀ ਮਨ ਧਨ ਦੌਲਤ ਪ੍ਰਾਪਤ ਕਰਨ ਅਤੇ ਪਰਾਏ ਮਾਲ ਤੇ ਧਨ ਨੂੰ ਹੱੜਪਣ ਦੀ ਲਾਲਸਾ ਕਰਕੇ ਲੋਭ ਕਰਦਾ ਹੈ। 'ਆਸਾ ਕੀ ਵਾਰ' ਵਿੱਚ ਲੋਭ ਨੂੰ ਰਾਜਾ

ਦੱਸਿਆ ਗਿਆ ਹੈ ਕਿਉਂਕਿ ਰਾਜੇ ਦੀ ਪ੍ਰਵਿਰਤੀ ਵੀ ਆਮ ਤੌਰ ਤੇ ਲਾਲਸਾ ਵਾਲੀ ਹੁੰਦੀ ਹੈ ਅਤੇ ਉਹ ਧਨ ਦੌਲਤ ਤੇ ਜ਼ਮੀਨ ਦੇ ਕਬਜ਼ੇ ਲਈ ਤਤਪਰ ਰਹਿੰਦੀ ਹੈ :

**ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥** (ਅੰਗ ੪੬੮)

ਲੋਭ ਕਰਕੇ ਮਨ ਪਿੱਛੇ ਲਗਕੇ ਬੰਦੇ ਚੋਰੀਆਂ, ਠੱਗੀਆਂ ਅਤੇ ਹੋਰ ਬੁਰਿਆਈਆਂ ਕਰਦੇ ਹਨ।

(iv) **ਮੋਹ** : ਮਨੁੱਖੀ ਮਨ ਮੋਹ ਦੇ ਜਾਲ ਵਿੱਚ ਫਸਕੇ ਮੈਂ-ਮੇਰੀ ਕਰਦਾ ਹੈ ਅਤੇ ਕੂੜ ਨਾਲ ਪ੍ਰੇਮ ਪਾ ਬੈਠਦਾ ਹੈ। ਮੋਹ ਰੂਪੀ ਕੂੜ ਦਾ ਪ੍ਰੇਮ ਹੀ ਮਨੁੱਖਤਾ ਨੂੰ ਡੋਬ ਰਿਹਾ ਹੈ। ਇਸ ਮੋਹ ਰੂਪ ਝੂਠ ਦਾ ਫੈਲਾਉ ਸਭ ਪਾਸੇ ਹੈ ਅਤੇ ਝੂਠ ਦੀ ਰਾਸ ਵਾਲੇ ਝੂਠ ਦਾ ਵਪਾਰ ਹੀ ਕਰਦੇ ਹਨ :

**ਕੂੜੀ ਰਾਸਿ ਕੂੜਾ ਵਾਪਾਰੁ ॥**
**ਕੂੜੁ ਬੋਲਿ ਕਰਹਿ ਅਹਾਰੁ ॥**
**ਸਰਮ ਧਰਮ ਕਾ ਡੇਰਾ ਦੂਰਿ ॥**
**ਨਾਨਕ ਕੂੜੁ ਰਹਿਆ ਭਰਪੂਰਿ॥**

(ਅੰਗ ੪੭੧)

(v) **ਹਉਮੈ** : ਗੁਰੂ ਸਾਹਿਬ ਹੋਰ ਦੱਸਦੇ ਹਨ ਕਿ ਮਨੁੱਖੀ ਮਨ ਦੇ ਪਿਛੇ ਲੱਗ ਕੇ ਦੁਨਿਆ ਵਿੱਚ ਸਭ ਕੰਮ ਹਉਮੈ ਵਿੱਚ ਹੀ ਹੋ ਰਿਹਾ ਹੈ। ਜੀਵ ਜਨਮ ਤੋਂ ਲੈਕੇ ਮਰਣ ਤੱਕ ਸਭ ਕੰਮ ਹਉਮੈ ਵਿੱਚ ਕਰ ਰਿਹਾ ਹੈ। ਮਨੁੱਖ ਦੀ ਮੂਰਖਤਾ ਤੇ ਸਿਆਣਪ ਵੀ ਅਹੰਕਾਰ ਵਾਲੀ ਹੈ, ਜਿਸ ਕਰਕੇ ਉਹ ਭਟਕਦਾ ਹੈ ਅਤੇ ਦੁੱਖਾਂ ਤੋਂ ਮੁਕਤ ਹੋਣ ਦੀ ਸੂਝ ਹੀ ਨਹੀਂ ਰਹਿੰਦੀ :

**ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥**
**ਮੋਖ ਮੁਕਤਿ ਕੀ ਸਾਰ ਨ ਜਾਣਾ ॥**

(ਅੰਗ ੪੬੬)

ਹਉਮੈ ਵਿੱਚ ਗ੍ਰਸ ਕੇ ਹੀ ਮਨੁੱਖ ਆਧੀਆਂ ਅਥਵਾ ਮਨ ਵਿੱਚ ਉਤਪੰਨ ਹੋਣ ਵਾਲੇ ਸੰਤਾਪਾਂ, ਬਿਆਧੀਆਂ ਭਾਵ ਸਰੀਰ ਦੇ ਰੋਗਾਂ ਅਤੇ ਉਪਾਧੀਆਂ ਅਰਥਾਤ ਗਰਮੀ ਸਰਦੀ ਤੋਂ ਪੈਦਾ ਹੋਏ ਦੁਖਾਂ ਦਾ ਸ਼ਿਕਾਰ ਹੋ ਜਾਂਦਾ ਹੈ। ਨਤੀਜਾ ਇਹ ਹੁੰਦਾ ਹੈ ਕਿ ਸਾਰਾ ਜੀਵਨ ਸੰਕਲਪਾਂ ਵਿਕਲਪਾਂ ਦੇ ਜਾਲ ਵਿੱਚ ਹੀ ਫਸਕੇ ਰਹਿ ਜਾਂਦਾ ਹੈ। ਇਨ੍ਹਾਂ ਵਿਕਾਰਾਂ ਕਰਕੇ ਹੀ ਧਾਰਮਿਕ ਹਉਮੈ, ਊਚ-ਨੀਚ ਤੇ ਜਾਤੀ ਭੇਦ ਅਤੇ ਪਰਸਪਰ ਵਿਰੋਧੀ ਭਾਵਨਾਵਾਂ ਜਾਗਦੀਆਂ ਹਨ ਅਤੇ ਸਮਾਜ ਵਿੱਚ ਉੱਥਲ-ਪੁੱਥਲ ਪੈਦਾ ਹੁੰਦੀ ਹੈ। ਜਾਤ, ਧਨ, ਮਾਲ, ਵਿਦਿਆ, ਜੋਬਨ ਆਦਿ ਸਾਰੇ ਪ੍ਰਕਾਰ ਦੇ ਹੰਕਾਰ ਹਉਮੈ ਕਾਰਨ ਹੀ ਹਨ :

**ਹਉ ਵਿਚਿ ਦਿਤਾ ਹਉ ਵਿਚਿ ਲਇਆ ॥**
**ਹਉ ਵਿਚਿ ਖਟਿਆ ਹਉ ਵਿਚਿ ਗਇਆ ॥**

(ਅੰਗ ੪੬੬)

ਹਉਮੈ ਤੇ ਹੰਕਾਰ ਹੀ ਬਹੁਤੇ ਵਿਕਾਰਾਂ ਦੀ ਜੜ੍ਹ ਹੈ। ਸਾਰੇ ਸੰਸਾਰਿਕ ਕਾਰਜ ਹਉਮੈ ਦੇ ਦ੍ਵੈਤ-ਭਵ ਤੋਂ ਉਪਜਦੇ ਹਨ। ਹਉਮੈ ਦੇ ਕਾਰਨ ਹੀ ਮਾਇਆ ਤੇ ਹੋਰ ਭੁਲੇਖੇ ਹਨ, ਜਿਨ੍ਹਾਂ ਦੇ ਬੁਰੇ ਫਲ ਦੇ ਕਾਰਨ ਆਵਾਗੌਣ ਦਾ ਗੇੜ ਚਲਦਾ ਰਹਿੰਦਾ ਹੈ। ਪਰ ਹਉਮੈ ਦਾ ਅਭਾਵ ਵੀ ਨਹੀਂ ਹੋ ਸਕਦਾ। ਜੋ ਹਉਮੈ ਦਾ ਅਭਾਵ ਕਰਦੇ ਹਨ, ਉਨ੍ਹਾਂ ਰਾਹੀਂ ਮੰਦੇ ਕੰਮ ਤਾਂ ਨਹੀਂ ਕੀਤੇ ਜਾਂਦੇ, ਪਰ ਉਨ੍ਹਾਂ ਵਾਸਤੇ ਚੰਗੇ ਕੰਮ ਕਰਨੇ ਵੀ ਅਸੰਭਵ ਹੋ ਜਾਂਦੇ ਹਨ। ਇਹ ਹਉਮੈ ਚੰਦਰਾ ਰੋਗ ਤਾਂ ਹੈ ਪਜ ਜੇ ਹਉਂ ਦੀ ਚੇਤਨਤਾ ਜਾਗ ਪਏ ਤਾਂ ਇਸ ਦਾ ਇਲਾਜ਼ ਵੀ ਇਸੇ ਵਿਚੋਂ ਦਿਸ ਪੈਂਦਾ ਹੈ :

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**

(ਅੰਗ ੪੬੬)

ਜਦ ਮਨੁੱਖੀ ਮਨ ਹਉਮੈ ਨੂੰ ਪਛਾਣ ਕੇ ਇਸ ਦੀ ਅਸਲੀਅਤ ਨੂੰ ਸਮਝ ਲਏ ਤਾਂ ਮੁਕਤੀ ਦਾ ਰਾਹ ਲੱਭ ਪੈਂਦਾ ਹੈ। ਹਉਮੈ ਅਤੇ ਤ੍ਰਿਸਨਾਵਾਂ ਦਾ ਚੱਕਰ ਗੁਰੂ-ਸ਼ਬਦ ਦੀ ਕਮਾਈ ਦੁਆਰਾ ਹੀ ਨਸ਼ਟ ਹੁੰਦਾ ਹੈ :

**ਆਸ ਅੰਦੇਸੈ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥**

(ਅੰਗ ੪੬੮)

ਇਸ ਲਈ ਹਉਮੈ ਦੀ ਅਸਲੀਅਤ ਪ੍ਰਤਿ ਚੇਤੰਨ ਹੋ ਕੇ ਮਨ ਦੀ ਪਵਿੱਤਰਤਾ ਜੀਵਨ ਦੀ ਸੁੱਚਤਾ ਲਈ ਜ਼ਰੂਰੀ ਹੈ। ਜਿਨ੍ਹਾਂ ਦੇ ਮਨ ਪਵਿੱਤਰ ਹੋ ਜਾਂਦੇ ਹਨ, ਉਹੀ ਅਸਲੀ ਸੁੱਚੇ ਹੁੰਦੇ ਹਨ :

**ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥**
**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥**

(ਅੰਗ ੪੭੨)

**(ਦ) ਜੀਵ-ਆਤਮਾ ਅਤੇ ਬੁਧੀ** : ਹਵਾ, ਪਾਣੀ, ਅੱਗ ਆਦਿ ਸਰੀਰ ਨੂੰ ਬਣਾਉਂਦੇ ਹਨ ਅਤੇ ਮਨ ਸਰੀਰ ਨੂੰ ਸੰਸਾਰਕ ਕ੍ਰਿਆਵਾਂ ਲਈ ਤੋਰਦਾ ਹੈ। ਉਸ ਦੇ ਨਾਲ ਬੁਧੀ ਵੀ ਕੰਮਾਂ ਦਾ ਗਿਆਨ ਦਿੰਦੀ ਹੈ ਅਤੇ ਆਤਮਾ ਸਰੀਰ ਦੀ ਸਵਾਰੀ ਕਰਦੀ ਹੈ। ਜੀਵਨ ਦਾ ਇਹ ਸਾਰਾ ਅਨੁਭਵ ਆਤਮਾ ਤੋਂ ਬਗੈਰ ਨਹੀਂ ਹੋ ਸਕਦਾ। ਗੁਰੂ ਸਾਹਿਬ ਸਮਝਾਉਂਦੇ ਹਨ ਕਿ ਜੀਵ-ਆਤਮਾ ਬੁੱਧੀ ਤੋਂ ਬਿਲਕੁਲ ਵੱਖਰੀ ਹੈ। ਪਰਮਾਤਮਾ ਮਨੁੱਖ ਵਿੱਚ ਆਤਮਾ ਦੇ ਰੂਪ ਵਿੱਚ ਹਰ ਵਕਤ ਮੌਜੂਦ ਹੈ। ਇਸ ਲਈ ਇਨਸਾਨ ਆਪਣੀ ਆਤਮਾ ਨੂੰ ਪਛਾਣ ਕੇ ਹੀ ਪਰਮਾਤਮਾ ਨੂੰ ਜਾਣਦਾ ਹੈ ਅਤੇ ਅਖੀਰ ਵਿੱਚ ਇਹ ਆਤਮਾ ਪਰਮਾਤਮਾ ਨਾਲ ਮਿਲ ਜਾਂਦੀ ਹੈ :

**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ॥**
**ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ ਜਿਨਿ ਕੀਤੀ ਸੋ ਪਾਰ ਪਇਆ ॥**

(ਅੰਗ ੪੬੯)

ਸੱਚ ਨੂੰ ਜਾਣਨ ਲਈ ਆਤਮਾ ਤੇ ਬੁੱਧੀ ਦੇ ਵਖਰੇਵੇਂ ਨੂੰ ਸਮਝਣਾ ਜ਼ਰੂਰੀ ਹੈ। ਬੁੱਧੀ

ਵਿਵੇਕ ਦੁਆਰਾ ਇਨਸਾਨ ਨੂੰ ਠੀਕ ਤੇ ਗਲਤ ਦਾ ਗਿਆਨ ਦਿੰਦੀ ਹੈ। ਮਨੁੱਖ ਨੂੰ ਗਿਆਨ ਪ੍ਰਦਾਨ ਕਰਕੇ ਸਿਆਣਾ ਬਣਾਉਂਦੀ ਹੈ, ਪਰ ਮਨੁੱਖੀ ਬੁੱਧੀ ਪਰਮਾਤਮਾ ਦੇ ਰਹੱਸ ਨੂੰ ਪਾਰ ਨਹੀਂ ਕਰ ਸਕਦੀ, ਅੰਤਰ-ਆਤਮਾ ਦੇ ਅਨੁਭਵ ਦੁਆਰਾ ਹੀ ਪਰਮਾਤਮਾ ਦੇ ਸੱਚ ਦੀ ਹੋਂਦ ਨੂੰ ਮਹਿਸੂਸ ਕੀਤਾ ਜਾ ਸਕਦਾ ਹੈ।

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਕੋਈ ਗਿਆਨ ਵਾਲਾ ਇਨਸਾਨ ਹੀ ਆਤਮਾ-ਪਰਮਾਤਮਾ ਦੀ ਰਮਜ਼ ਨੂੰ ਸਮਝ ਸਕਦਾ ਹੈ ਅਤੇ ਅਜਿਹੇ ਗਿਆਨ ਦੀ ਪ੍ਰਾਪਤੀ ਗੁਰੂ ਰਾਹੀਂ ਮਨ ਦੇ ਪ੍ਰਤੱਖ ਗਿਆਨ ਨੂੰ ਸਮਝਣਾ ਅਤੇ ਕਿਸੇ ਸਿੱਟੇ ਤੇ ਪਹੁੰਚ ਕੇ ਵਸਤਾਂ ਦੇ ਆਪਸ ਵਿੱਚ ਤਰਕ-ਪੂਰਣ ਸੰਬੰਧ ਬਣਾਉਣਾ ਹੈ। ਬੁੱਧੀ ਹੀ ਗਿਆਨ ਨੂੰ ਹਾਸਲ ਕਰਦੀ ਹੈ :

**ਗਿਆਨ ਕਾ ਬਧਾ ਮਨ ਰਹੈ ਗੁਰ ਬਿਨੁ ਗਿਆਨ ਨ ਹੋਇ॥** (ਅੰਗ ੪੬੯)

ਬੁੱਧੀ ਹੀ ਰੱਬੀ ਗਿਆਨ ਪ੍ਰਦਾਨ ਕਰਦੀ ਹੈ ਅਤੇ ਮਨ ਨੂੰ ਪਰਮਾਤਮਾ ਅੱਗੇ ਅਰਪਨ ਕਰਨ ਅਤੇ ਪਰਮਾਤਮਾ ਦੇ ਗੁਣ ਗਾਉਣ ਦੀ ਦਿਸ਼ਾ ਪ੍ਰਦਾਨ ਕਰਦੀ ਹੈ। ਜਦ ਆਤਮਾ ਬੁੱਧੀ ਵਿੱਚ ਝਲਕਦੀ ਹੈ ਤਦ ਬੁੱਧੀ ਨੂੰ ਚੇਤਨ ਆਤਮਾ ਵਾਂਗ ਇਜ਼ਤ ਮਿਲਦੀ ਹੈ।

**(ਛ) ਗੁਰੂ :**

(i) ਗੁਰੂ ਸਾਹਿਬ ਨੇ ਮਨੁੱਖ ਨੂੰ ਪਰਮਾਤਮਾ ਜਗਤ, ਮਨੁੱਖ, ਆਤਮਾ, ਮਨ, ਬੁਧੀ ਆਦਿ ਦੀ ਪੂਰਨ ਸੂਝ ਦੇਣ ਦੇ ਨਾਲ ਦੱਸਿਆ ਹੈ ਕਿ ਜੀਵਨ ਦੇ ਸਚ ਦਾ ਗਿਆਨ ਦਾ ਦਾਤਾ "ਗੁਰੂ" ਹੀ ਹੈ। ਗੁਰੂ ਹੀ ਸੱਚੇ ਗਿਆਨ ਦਾ ਬਖ਼ਸ਼ਣਹਾਰ ਹੁੰਦਾ ਹੈ। ਉਸ ਤੋਂ ਬਿਨਾਂ ਸੰਸਾਰ ਵਿੱਚ ਅਗਿਆਨਤਾ ਦਾ ਵਿਨਾਸ਼ ਸੰਭਵ ਨਹੀਂ। ਸਤਿਗੁਰ ਹੀ ਸਾਧਕ ਨੂੰ ਸਚ ਵਿੱਚ ਵਿਸ਼ਵਾਸ਼ ਦ੍ਰਿੜ੍ਹ ਕਰਵਾਉਂਦਿਆ ਸਚ ਪ੍ਰਤਿ ਸ਼ਰਧਾ ਪੈਦਾ ਕਰਦਾ ਹੈ। ਗੁਰੂ ਜਾਂ ਗੁਰ-ਸ਼ਬਦ ਹੀ ਸਾਧਕ ਨੂੰ ਨਾਮ ਦੀ ਦਾਤ ਬਖ਼ਸ਼ਦਾ ਹੈ :

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ ॥**

(ਅੰਗ ੪੬੩)

(ii) ਗੁਰੂ ਹੀ ਰਹੱਸਾਤਮਿਕ 'ਸਚ' ਅਤੇ ਸਦਾਚਾਰੀ ਸਚ ਦੋਹਾਂ ਦਾ ਸੁਮੇਲ ਕਰਦਿਆਂ ਜੀਵਨ ਵਿੱਚ ਸਦਾਚਾਰ ਤੇ ਸ਼ੁਭ ਕਰਮਾਂ ਦੀ ਪੂਰਨ ਸੋਝੀ ਦਿੰਦਾ ਹੈ :

**ਸਚਾ ਸਾਹਿਬ ਏਕ ਤੂ ਜਿਨਿ ਸਚੋ ਸਚੁ ਵਰਤਾਇਆ ॥**
**ਜਿਸ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨੀ ਸਚੁ ਕਮਾਇਆ ॥**
**ਸਤਿਗੁਰਿ ਮਿਲਿਐ ਸਚੁ ਪਾਇਆ ਜਿਨ ਕੈ ਹਿਰਦੈ ਸਚੁ ਵਸਾਇਆ ॥**

(ਅੰਗ ੪੬੭)

ਸੱਚੇ ਗੁਰੂ ਤੋਂ ਬਿਨਾਂ ਜੀਵਨ-ਮਾਰਗ ਦੀ ਸੋਝੀ ਸੰਭਵ ਨਹੀਂ :

**ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥**

(ਅੰਗ ੪੬੬)

(iii) ਸੱਚਾ ਗੁਰੂ ਮਨੁੱਖ ਨੂੰ ਦੇਵਤਾ ਬਣਾ ਦਿੰਦਾ ਹੈ। ਸੱਚਾ ਗੁਰੂ ਪ੍ਰਭੂ ਨਾਮ ਨਾਲ ਜੋੜਦਾ ਹੈ। ਸੱਚਾ ਗੁਰੂ ਬ੍ਰਹਮ ਗਿਆਨ ਰਾਹੀਂ ਅੰਧ-ਵਿਸ਼ਵਾਸ਼ਾਂ, ਭਰਮ ਭੁਲੇਖਿਆਂ ਅਤੇ ਮਨ-ਮਤਾਂ ਤੋਂ ਮਨੁੱਖ ਦੀਆਂ ਅੱਖਾਂ ਖੋਲ੍ਹਦਾ ਹੈ ਅਤੇ ਪ੍ਰਭੂ ਨਾਲ ਮੇਲ ਕਰਵਾਉਂਦਾ ਹੈ। ਗੁਰੂ ਦੇ ਗੁਰ-ਸ਼ਬਦ ਤੋਂ ਪ੍ਰਾਪਤ ਬ੍ਰਹਮ-ਗਿਆਨ ਦੇ ਅਨੁਭਵ ਨਾਲ ਹੀ ਵਿਕਾਰਾਂ ਨੂੰ ਨਸ਼ਟ ਕਰਨ ਨਾਲ ਮੁਕਤੀ ਮਿਲਦੀ ਹੈ :

**ਸਤਿਗੁਰ ਭੇਟੇ ਸੋ ਸੁਖ ਪਾਏ ॥**
**ਹਰਿ ਕਾ ਨਾਮੁ ਮਨਿ ਵਸਾਏ ॥**

(iv) ਗੁਰੂ ਹੀ ਮਨੁੱਖ ਨੂੰ ਜੀਵਨ-ਉਦੇਸ਼ ਪ੍ਰਤਿ ਸੁਚੇਤ ਕਰਦਾ ਹੈ ਕਿ ਇਸ ਜੀਵਨ ਦਾ ਕੋਈ ਮਕਸਦ ਹੈ ? ਕੇਵਲ ਦੁਨੀਆਂ ਦੀਆਂ ਸੰਸਾਰਕ ਵਸਤੂਆਂ ਦੀ ਚਮਕ-ਦਮਕ ਅਤੇ ਮੋਹ-ਮਾਇਆ ਵਿੱਚ ਲਿਪਤ ਹੋਣ ਵਿੱਚ ਦੁੱਖ ਹੀ ਦੁੱਖ ਹੈ। ਇਸ ਸੰਸਾਰ ਵਿੱਚ ਹਰ ਕੰਮ ਹਉਮੈ ਵਿੱਚ ਹੀ ਹੋ ਰਿਹਾ ਹੈ ਅਤੇ ਇਸ ਦੀ ਸੋਝੀ ਨਾ ਹੋਣ ਕਰਕੇ ਹੀ ਸੰਸਾਰਕ ਦੁੱਖਾਂ ਤੋਂ ਮੁਕਤ ਹੋਣ ਦੀ ਸੂਝ ਹੀ ਨਹੀਂ ਰਹਿੰਦੀ :

**ਮੋਖ ਮੁਕਤਿ ਕੀ ਸਾਰ ਨ ਜਾਣਾ ॥**

(ਅੰਗ ੪੬੮)

**(ਜ) ਧਾਰਮਿਕ ਨੈਤਿਕਤਾ** :

(i) 'ਗੁਰੂ' ਜਾਂ ਗੁਰ-ਸ਼ਬਦ ਦੀ ਸ਼ਰਨ ਵਿੱਚ ਆਉਣ ਨਾਲ ਧਾਰਮਿਕ ਨੈਤਿਕਤਾ ਦੀ ਜਾਗ ਲੱਗਦੀ ਹੈ। ਗੁਰੂ ਦੀ ਸਿਖਿਆ ਸਮਝਾਉਂਦੀ ਹੈ ਕਿ ਜੀਵਨ ਵਿੱਚ ਧਨ-ਦੌਲਤ ਤੇ ਆਰਥਿਕ ਪ੍ਰਾਪਤੀਆਂ ਹੀ ਸਭ ਕੁਝ ਨਹੀਂ। ਉਹ ਲੋਕ ਜਿਨ੍ਹਾਂ ਪਾਸ ਸ਼ਿੰਗਾਰੇ ਹੋਏ ਵਧੀਆ ਘੋੜੇ ਤੇ ਹਾਥੀ ਹਨ, ਸੱਜੇ-ਸਜਾਏ ਮਹਿਲ ਹਨ, ਉਹ ਮੌਤ ਨੂੰ ਭੁਲ ਜਾਂਦੇ ਹਨ, ਪਰ ਅੰਤ ਉਨ੍ਹਾਂ ਦਾ ਵੀ ਆਉਂਦਾ ਹੈ। ਸੋਨਾ, ਚਾਂਦੀ ਤੇ ਹੋਰ ਮਾਲ ਧਨ ਝੂਠੇ ਹਨ ਕਿਉਂਕਿ ਇਨ੍ਹਾਂ ਤੋਂ ਪ੍ਰਭੂ ਦਾ ਪ੍ਰੇਮ ਨਹੀਂ ਉਪਜਦਾ ਅਤੇ ਮਨੁੱਖ ਨੂੰ 'ਪ੍ਰਭੂ' ਜਾ 'ਸਚ' ਤੋਂ ਦੂਰ ਲਿਜਾਂਦੇ ਹਨ। ਇਸ ਲੱਈ ਮਾਇਕ ਪਦਾਰਥਾਂ ਦਾ 'ਕੂੜਾ' ਲੋਭ ਤਿਆਗਣਾ ਚਾਹੀਦਾ ਹੈ ਅਤੇ ਇਕਾਗਰ ਚਿੱਤ ਹੋ ਕੇ ਉਸ ਅਲਖ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ :

**ਕੂੜਾ ਲਾਲਚੁ ਛਡੀਐ ਹੋਇ ਇਕ ਮਨ ਅਲਖੁ ਧਿਆਈਐ ॥**

(ਅੰਗ ੪੬੮)

(ii) **ਵਹਿਮਾਂ ਭਰਮਾਂ ਤੋਂ ਮੁਕਤੀ** : ਪਰਮਾਤਮਾ ਤੋਂ ਮਾਇਆ ਕਾਰਨ ਵਿਛੜਿਆ ਜੀਵ ਵਹਿਮਾਂ ਭਰਮਾਂ ਵਿੱਚ ਡੁੱਬ ਕੇ ਅਨੇਕ ਯਤਨ ਕਰਦਾ ਹੈ, ਪਰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ। ਗੁਰੂ ਦੀ ਸ਼ਰਨ ਵਿੱਚ ਆਕੇ ਬ੍ਰਹਮ-ਗਿਆਨ ਦੀ ਪ੍ਰਾਪਤੀ ਬਿਨਾ ਹਉਮੈ ਦੀ ਦ੍ਵੈਤ ਦੂਰ ਨਹੀਂ ਹੁੰਦੀ ਅਤੇ ਮੁਕਤੀ ਦਾ ਰਾਹ ਨਹੀਂ ਦਿਸਦਾ। ਮੁਕਤੀ ਲਈ ਅਗਿਆਨੀ ਮਨੁੱਖ ਪਖੰਡੀ ਮਤਾਂ ਦਾ ਭੁਲਾਇਆ ਸਰੀਰ ਨੂੰ ਕਈ ਪ੍ਰਕਾਰ ਦੇ ਤਸੀਹੇ ਦਿੰਦਾ ਹੈ, ਜੰਗਲਾਂ, ਮੜ੍ਹੀਆਂ, ਮਸਾਣਾਂ ਵਿੱਚ ਫਕਰਾਂ ਮਾਰਦਾ ਹੈ, ਪਰ ਤ੍ਰਿਸ਼ਨਾਵਾਂ, ਸੰਸਿਆਂ ਤੋਂ ਛੁਟਕਾਰਾ ਨਹੀਂ ਮਿਲਦਾ। ਇਹ ਛੁਟਕਾਰਾ ਗੁਰੂ ਦੀ ਸਿਖਿਆ ਹੀ ਦੇ ਸਕਦੀ ਹੈ। ਗੁਰੂ

ਦੇ ਸ਼ਬਦ ਦੀ ਰੋਸ਼ਨੀ ਤੋਂ ਬਿਨਾਂ ਕੋਰਾ ਗਿਆਨ ਪ੍ਰਭੂ-ਮਿਲਾਪ ਦਾ ਰਸਤਾ ਨਹੀਂ ਵਿਖਾਉਂਦਾ, ਕੋਰਾ ਗਿਆਨ ਹਉਮੈ ਵਿੱਚ ਕੀਤੀ ਮਗਜ਼ਮਾਰੀ ਹੈ। ਮੁਕਤੀ ਦੀ ਸਿਖਿਆ ਕੇਵਲ ਕੋਰੇ ਗਿਆਨ ਰਾਹੀਂ ਪ੍ਰਾਪਤ ਨਹੀਂ ਹੁੰਦੀ।

(iii) **ਨਾਮ ਸਿਮਰਨ** : ਗੁਰੂ ਹੀ ਜੀਵ ਨੂੰ ਬ੍ਰਹਮ ਗਿਆਨ ਦੀ ਸੋਝੀ ਪ੍ਰਦਾਨ ਕਰਦਿਆਂ ਪ੍ਰਭੂ ਮਿਲਾਪ ਦੀ ਸਾਧਨਾ ਲਈ ਨਾਮ-ਸਿਮਰਨ ਦਾ ਰਾਹ ਸੁਝਾਉਂਦਾ ਹੈ। ਇਸ ਪਾਸੇ ਤੁਰਨ ਲਈ ਸਭ ਤੋਂ ਪਹਿਲਾ ਪ੍ਰਭੂ ਵਿੱਚ ਦ੍ਰਿੜ੍ਹ ਵਿਸ਼ਵਾਸ਼ ਕਰਕੇ ਉਸ ਸੱਚੇ ਨਾਲ ਚਿੱਤ ਲਾਉਣ ਦਾ ਉੱਤਮ ਕਰਮ ਕਰਨਾ ਹੀ ਸਾਰੀਆਂ ਕਰਨੀਆਂ ਦਾ ਸਾਰ-ਤੱਤ ਹੈ। ਇਸ ਤੋਂ ਬਿਨਾਂ ਸਭ ਕਰਮ ਪਾਖੰਡ ਤੇ ਖੁਆਰ ਕਰਨ ਵਾਲੇ ਹਨ :

**ਉਤਮ ਏਹ ਬੀਚਾਰ ਹੈ ਜਿਨਿ ਸਚੇ ਸਿਉ ਚਿਤ ਲਾਇਆ ॥**

(ਅੰਗ ੪੬੬)

ਨਾਮ-ਸਿਮਰਨ ਦੇ ਅਭਿਆਸ ਦੀ ਰੋਸ਼ਨੀ ਵਿੱਚ ਸਤਿ ਦਾ ਜੀਵਨ ਬਤੀਤ ਕਰਨਾ ਹੀ ਅਸਲੀ ਜੀਵਨ ਹੈ। 'ਸੱਚ' ਰੂਪੀ ਪ੍ਰਭੂ ਦੇ ਗੁਣਾਂ ਨੂੰ ਹਿਰਦੇ ਵਿੱਚ ਵਸਾਉਣ ਉਪਰੰਤ ਇਸ ਰੋਸ਼ਨੀ ਵਿੱਚ ਕੀਤੇ ਸਾਰੇ ਕਰਮ ਸਫ਼ਲ ਹਨ, ਨਹੀਂ ਤਾਂ ਬਾਹਰੀ ਹੋਰ ਕੀਤੇ ਸਾਰੇ ਕਰਮ ਵਿਅਰਥ ਹਨ ਅਤੇ ਇਹ ਜੀਵ ਨੂੰ ਆਦਰਸ਼ ਪ੍ਰਾਪਤੀ ਲਈ ਸਹਾਈ ਨਹੀਂ ਹੁੰਦੇ। 'ਸਚ' ਦਾ ਪ੍ਰੇਮ ਇਕ ਆਮ ਸਾਧਾਰਣ ਮਨੁੱਖ ਨੂੰ ਦੇਵਤਾ ਹੀ ਨਹੀਂ ਬਣਾਉਂਦਾ, ਸਗੋਂ ਗਿਰੇ ਤੇ ਪਤਿਤ ਮਨੁੱਖ ਨੂੰ ਵੀ ਸੱਚ ਤੇ ਸੁੱਚਾ ਮਨੁੱਖ ਬਣਾ ਦਿੰਦਾ ਹੈ :

**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥**

(ਅੰਗ ੪੬੮)

ਗੁਰੂ ਜੀ ਦਸਦੇ ਹਨ ਕਿ ਜੀਵ ਦੇ ਅੰਦਰੋਂ ਅਵਗੁਣਾਂ ਤੇ ਪਾਪਾਂ ਨੂੰ ਕਢਣ ਦਾ ਸਭ ਤੋਂ ਵਧੀਆ ਤਰੀਕਾ ਭਗਤੀ ਤੇ ਨਾਮ ਸਿਮਰਨ ਹੈ। ਨਾਮ-ਸਿਮਰਨ ਜਾਂ ਭਗਤੀ ਦਾ ਰੰਗ ਕੋਰੇ ਮਨ ਤੇ ਨਹੀਂ ਚੜ੍ਹਦਾ। ਇਸ ਲਈ ਮਨ ਨੂੰ 'ਸਾਚੀ ਭੈ' ਅਥਵਾ 'ਨਿਰਮਲ ਭਉ' ਨਾਲ ਖੁੰਬ ਚੜ੍ਹਾ ਕੇ ਧਰਮ ਦੀ ਪਾਹ ਦੇਣ ਦੀ ਲੋੜ ਦਸੀ ਹੈ। ਫਿਰ ਹੀ ਮਨੁੱਖੀ ਮਨ ਉਤੇ ਭਗਤੀ ਦਾ ਰੰਗ ਪਕੜ ਕਰੇਗਾ :

**ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥**

(ਅੰਗ ੪੬੮)

'ਪ੍ਰਭੂ' ਜਾਂ 'ਸਚ' ਦੀ ਪ੍ਰਾਪਤੀ ਦੀ ਪ੍ਰਕਿਰਿਆ ਕਿਸੇ ਇਕ ਥਾਂ ਤੋਂ ਦੂਸਰੇ ਥਾਂ ਜਾਣ ਦੀ ਨਹੀਂ, ਇਹ ਇਕ ਆਤਮਿਕ ਵਿਕਾਸ ਹੈ। ਮਨੁੱਖ ਵਿਚ ਪ੍ਰਭੂ ਅਥਵਾ 'ਸਚ' ਦੀ ਜੋਤਿ ਤਾਂ ਪਹਿਲਾਂ ਮੌਜੂਦ ਹੈ, ਕੇਵਲ ਉਸ ਨੂੰ ਸਾਖਿਆਤ ਕਰਨ ਦੀ ਲੋੜ ਹੈ। ਮਨ ਦੀ ਮੈਲ ਤੇ ਮਤਿ ਨੂੰ ਸ਼ੁਧ ਕਰਕ 'ਸਚ ਜੋਤਿ' ਨੂੰ ਪਛਾਣਨ ਦੀ ਲੋੜ ਹੁੰਦੀ ਹੈ। ਆਪਣੇ ਅੰਦਰੋਂ ਵਿਕਾਰਾਂ ਦੀ ਮੈਲ ਧੋਕੇ ਸਰੀਰ ਰੂਪੀ ਭਾਂਡੇ ਨੂੰ ਸਾਫ਼ ਕਰਨਾ ਹੁੰਦਾ ਹੈ। ਸਰੀਰ ਰੂਪੀ ਭਾਂਡੇ ਦੇ ਅੰਦਰੋਂ ਵਿਕਾਰਾਂ ਦੀ ਮੈਲ ਤਦ ਦੂਰ ਹੁੰਦੀ ਹੈ, ਜੇ ਸਚ ਸਰੂਪ ਪ੍ਰਭੂ ਵਿੱਚ ਵਿਸ਼ਵਾਸ਼ ਤੇ ਸ਼ਰਧਾ-ਪਿਆਰ ਹੋਵੇ। ਸੱਚੇ ਪ੍ਰਭੂ ਦਾ ਨਾਮ-ਸਿਮਰਨ ਕੇਵਲ ਸ਼ਬਦ ਮਾਤਰ ਬੋਲਣ ਤੋਂ

ਨਹੀਂ, ਹਿਰਦੇ ਵਿੱਚ ਵਸਾਉਣ ਤੋਂ ਹੈ :

**ਸਚੁ ਤ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥**

ਗੁਰੂ ਸਾਹਿਬ ਦਸਦੇ ਹਨ ਕਿ ਸਾਧਕ ਸਰੀਰ ਨੂੰ ਧਰਤੀ ਵਾਂਗ ਤਿਆਰ ਕਰਕੇ ਕਰਤੇ ਦੇ ਨਾਮ ਨੂੰ ਮਨ ਵਿੱਚ ਬੀਜੇ, ਇਸ ਦਾ ਫਲ ਜੀਅ ਦਾਨ ਕਰਨ ਦਾ ਦਇਆ ਨੂੰ ਸਮਝੇ, ਪੁੰਨ ਦਾਨ ਕਰਦਾ ਹੰਕਾਰ ਤੋਂ ਮੁਕਤ ਹੋਕੇ ਹੱਥੋਂ ਦੇ ਕੇ ਭਲਾ ਮਨਾਵੇ। ਨਾਮ-ਅਭਿਆਸ ਨਾਲ ਆਤਮਾ-ਰੂਪੀ ਤੀਰਥ ਉਤੇ ਟਿਕਣ ਨਾਲ 'ਸਚ' ਦਾ ਵਿਆਪਕ ਅਨੁਭਵ ਹੋਵੇਗਾ। 'ਸਚ' ਨਾਲ ਅਭੇਦ ਹੋਣ ਦੀ ਇਹ ਅਵਸਥਾ ਜੀਵ ਦੇ ਪਾਪਾਂ ਨੂੰ ਧੋਕੇ ਨਿਰਮਲ ਕਰ ਦੇਵੇਗੀ :

**ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥**
**ਸਚੁ ਤਾ ਪਰ ਜਾਣੀਐ ਜਾ ਸਿਖ ਸਚੀ ਲੇਹਿ ॥**
**ਸਚੁ ਤਾ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ .....॥**
**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥**
**ਨਾਨਕੁ ਵਖਾਣੈ ਬੇਨਤੀ ਜਿਨੁ ਸਚੁ ਪਲੈ ਹੋਇ ॥**

(ਅੰਗ ੪੬੮)

(iv) **ਸੰਤੋਖ** : ਸਚੇ ਭਗਤ ਫਿਰ ਕਦੀ ਵੀ ਮਾੜੇ ਪਾਸੇ ਨਹੀਂ ਜਾਂਦੇ। ਉਹ ਸੰਤੋਖੀ ਬਣ ਕੇ ਸਭ ਦੀ ਸੇਵਾ ਕਰਦੇ ਹਨ। ਉਹ ਨੇਕ ਕਰਮ ਕਰਦੇ ਹਨ ਅਤੇ ਨੇਕੀ ਧਰਮ ਦੀ ਖਾਤਰ ਜਾਂ ਵਿਖਾਵੇ ਜਾਂ ਗਰਜ਼ ਲਈ ਨਹੀਂ ਕਰਦੇ। ਉਨ੍ਹਾਂ ਦਾ ਖਾਣ-ਪੀਣ ਸੰਜਮ ਵਿੱਚ ਹੁੰਦਾ ਹੈ। ਉਹ ਧਨ-ਦੌਲਤ ਤੇ ਪਦਾਰਥਾਂ ਲਈ ਨੇਕ ਕਿਰਤ ਕਰਦੇ ਹਨ ਅਤੇ ਸੰਤੋਖ ਤੇ ਸਬਰ ਤੋਂ ਕੰਮ ਲੈਂਦੇ ਹਨ। ਉਨ੍ਹਾਂ ਨੂੰ ਸਚੇ ਪ੍ਰਭੂ ਦੀ ਬਖ਼ਸ਼ਿਸ਼ ਉਤੇ ਹਮੇਸ਼ਾ ਭਰੋਸਾ ਹੁੰਦਾ ਹੈ। ਇਹ ਭਗਤ ਸਚਾ ਧਰਮ ਹੀ ਕਮਾਉਂਦੇ ਹਨ :

**ਸੇਵ ਕੀਤੀ ਸੰਤੋਖਈ ਜਿਨੀ ਸਚੋ ਸਚੁ ਧਿਆਇਆ ॥**
**ਓਨੀ ਮੰਦੈ ਪੈਰ ਨ ਰਖਿਓ ਕਰਿ ਸੁਕ੍ਰਿਤ ਧਰਮੁ ਕਮਾਇਆ ॥**
**ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥ ....**
**ਵਡਿਆਈ ਵਡਾ ਪਾਇਆ ॥**

(ਅੰਗ ੪੬੬)

(v) **ਅਨੰਦ** : ਪ੍ਰਭੂ ਨਾਮ ਦੀ ਭਗਤੀ ਰਾਹੀਂ ਮਨ ਵਿੱਚ ਅਨੰਦ ਰਹਿੰਦਾ ਹੈ ਅਤੇ ਮੁਕਤੀ ਪ੍ਰਾਪਤ ਹੁੰਦੀ ਹੈ। ਨਾਮ ਜਪਣ ਵਾਲੇ ਨਰਕਾਂ ਵਿੱਚ ਨਹੀਂ ਜਾਂਦੇ :

**ਨਾਉ ਤੇਰਾ ਨਿਰੰਕਾਰ ਹੈ ਨਾਇ ਲਈਐ ਨਰਕਿ ਨ ਜਾਈਐ ॥**

(ਅੰਗ ੪੬੫)

ਨਾਮ ਜਪਣ ਨਾਲ ਐਸੀ ਵਡਿਆਈ ਪ੍ਰਾਪਤ ਹੁੰਦੀ ਹੈ, ਜੋ ਪ੍ਰਭੂ-ਘਰ ਵਿੱਚ ਸਾਥ ਦਿੰਦੀ ਹੈ :

**ਨਾਇ ਮੰਨਿਐ ਪਤਿ ਉਪਜੈ ਸਾਲਾਹੀ ਸਚੁ ਸੂਤੁ॥**

**ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥**

(ਅੰਗ ੪੭੧)

ਸੱਚੇ ਨਾਮ ਤੋਂ ਛੁਟ ਦੂਜੇ ਧਾਰਮਿਕ ਭੇਖ ਤੇ ਕਰਮ ਵਿਅਰਥ ਹਨ :

**ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ**

(ਅੰਗ ੪੬੭)

(vi) **ਭਾਣਾ ਮੰਨਣਾ** : ਭਗਤੀ ਭਾਵਨਾ ਜਾਂ ਨਾਮ-ਸਿਮਰਨ ਕਰਨ ਦੀ ਭਾਵਨਾ ਉਨ੍ਹਾਂ ਹੀ ਮਨਾ ਵਿੱਚ ਉਪਜਦੀ ਹੈ, ਜੋ ਭਾਣਾ ਮੰਨਦੇ ਹਨ। ਭਗਤੀ ਕਰਦਾ ਹੀ ਉਹ ਹੈ, ਜਿਸ ਤੇ ਪ੍ਰਭੂ ਮਿਹਰ ਕਰੇ। ਭਾਣਾ ਤੇ ਰਜ਼ਾ ਮੰਨਣ ਵਾਲਾ ਹੀ ਪ੍ਰਭੂ ਨੂੰ ਪਰਵਾਨ ਹੁੰਦਾ ਹੈ। ਭਗਤੀ ਦੇ ਮਾਰਗ ਤੇ ਤੁਰਨ ਵਾਲਾ ਮਹਿਸੂਸ ਕਰਦਾ ਹੈ ਕਿ ਸਭ ਕੁਝ ਉਸ ਪ੍ਰਭੂ ਦੇ ਹੁਕਮ ਵਿੱਚ ਹੋ ਰਿਹਾ ਹੈ :

**ਨਾਨਕ ਹੁਕਮੀ ਲਿਖੀਐ ਲੇਖੁ ॥**
**ਜੇਹਾ ਵੇਖਹਿ ਤੇਰਾ ਵੇਖ ॥**

(ਅੰਗ ੪੬੭)

(vii) **ਪ੍ਰਭੂ ਮਿਹਰ ਤੇ ਭਰੋਸਾ** : ਪ੍ਰਭੂ ਮਿਹਰਬਾਨ ਹੈ ਅਤੇ ਉਹ ਮਨੁੱਖ ਹੀ ਨਾਮ-ਸਿਮਰਨ ਦੁਆਰਾ ਸਚ ਦੇ ਮਾਰਗ ਤੇ ਤੁਰਦੇ ਹਨ ਅਤੇ ਸੁਖ ਮਾਣਦੇ ਹਨ, ਜਿਨ੍ਹਾਂ ਉਤੇ ਉਹ ਮਾਲਕ ਮਿਹਰ ਕਰਦਾ ਹੈ। ਪ੍ਰਭੂ ਜਿਸ ਉਤੇ ਮਿਹਰ ਕਰਦਾ ਹੈ, ਉਸ ਨੂੰ ਮੁਕਤੀ ਦਾ ਰਾਹ ਵਿਖਾ ਦਿੰਦਾ ਹੈ, ਹੋਰ ਦੂਜੇ ਕਰਾਹੇ ਹੀ ਪਏ ਰਹਿੰਦੇ ਹਨ :

**ਸੋ ਕਰਤਾ ਕਾਦਰ ਕਰੀਮੁ ਤੇ ਜੀਆ ਰਿਜਕੁ ਸੰਬਾਹਿ ॥**
**ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ ॥**

(ਅੰਗ ੪੭੫)

**(ਝ) ਸੰਗਤ** : ਸੰਗਤ ਦਾ ਰੰਗ ਮਨੁੱਖ ਅੰਦਰ ਜਲਦੀ ਚੜ੍ਹ ਜਾਂਦਾ ਹੈ। ਇਸ ਲਈ ਗੁਰੂ ਸਾਹਿਬ ਨੇ ਸਤਿਸੰਗਤ ਵਿੱਚ ਬੈਠਣ ਲਈ ਤੇ ਨਾਮ ਦੀ ਕਮਾਈ ਕਰਨ ਦੀ ਸਿਖਿਆ ਦਿੱਤੀ ਹੈ। ਜੇ ਬੁਰਿਆਈਆਂ ਵਾਲਿਆਂ ਦਾ ਸੰਗ ਕਰਨ ਨਾਲ ਬੁਰਿਆਈਆਂ ਆਉਂਦਿਆਂ ਹਨ ਤਾਂ ਪ੍ਰਭੂ ਦੀ ਭਗਤੀ ਤੇ ਚੰਗਿਆਂ ਦਾ ਸੰਗ ਕਰਨ ਨਾਲ ਚੰਗਿਆਈਆਂ ਆਉਂਦਿਆਂ ਹਨ। ਉਹਨਾਂ ਮਹਾਪੁਰਸ਼ਾਂ ਤੇ ਨਾਮ-ਅਭਿਆਸੀਆਂ ਦੀ ਸੰਗਤ ਵਿੱਚ ਬੈਠਣਾ ਚਾਹੀਦਾ ਹੈ, ਜੋ ਪ੍ਰਭੂ ਨਾਮ ਨਾਲ ਜੁੜਦੇ ਹਨ। ਇਸ ਨਾਲ ਨਾਮ-ਪ੍ਰੀਤ ਦੀ ਚੇਟਕ ਹੋਰ ਫਲਦੀ-ਫੁਲਦੀ ਹੈ। ਗੁਰੂ ਦੀ ਕਿਰਪਾ ਨਾਲ ਹੀ ਸਾਧਕ ਨੂੰ ਸਤਿਸੰਗਤ ਵਿੱਚ ਆਕੇ ਗੁਰੂ ਦੇ ਸ਼ਬਦ ਨੂੰ ਕਮਾਉਣ ਦੀ ਬਖ਼ਸ਼ਿਸ਼ ਹੁੰਦੀ ਹੈ :

**ਕਿਰਪਾ ਕਰੇ ਜੇ ਆਪਣੀ ਗੁਰ ਕਾ ਸਬਦੁ ਕਮਾਇ ॥**

(ਅੰਗ ੪੬੬)

**(ਞ) ਮੁਕਤੀ** : ਮਨੁੱਖ ਜਨਮ-ਜਨਮ ਤੋਂ ਭਟਕਦਾ ਆਇਆ ਹੈ, ਜਦੋਂ ਤੱਕ ਮਨੁੱਖ ਨੂੰ ਸੱਚ ਦਸਣ ਵਾਲਾ ਨਹੀਂ ਮਿਲਦਾ, ਉਦੋਂ ਤਕ ਮਨੁੱਖ ਭਟਕਦਾ ਫਿਰਦਾ ਹੈ। ਭਗਤੀ ਤੇ

ਨਾਮ-ਸਿਮਰਨ ਦੁਆਰਾ ਜਿਸ ਨੇ ਜਾਣ ਲਿਆ ਹੋਵੇ ਕਿ ਦੁਨੀਆਂ ਵਿੱਚ ਸੱਚ ਸਿਰਫ਼ ਪਰਮਾਤਮਾ ਹੀ ਹੈ, ਉਸ ਵੱਲ ਚਲਦਿਆਂ ਭਟਕਣਾ ਦੂਰ ਹੋ ਜਾਂਦੀ ਹੈ ਅਤੇ ਉਹ ਸੁਖ ਦੁਖ ਤੋਂ ਮੁਕਤ ਹੋਕੇ ਇਲਾਹੀ ਅਵਸਥਾ ਤੇ ਰੱਬੀ ਭਾਣੇ ਦੇ ਪਾਰ ਪਹੁੰਚ ਜਾਂਦਾ ਹੈ ਅਤੇ ਸਾਧਕ ਦੀ ਹਉਮੈ, ਹੰਕਾਰ, ਆਪਣੇ ਮਾਨ-ਸਨਮਾਨ, ਆਪਣੇ ਧਨ ਦੇ ਅਤੇ ਵਿਦਿਆ ਦੇ ਹੰਕਾਰ, ਲੋਭ-ਲਾਲਚ ਤੇ ਹੋਰ ਵਿਕਾਰੀ ਭਾਵਨਾਵਾਂ ਦੀਆਂ ਬੁਰਿਆਈਆਂ ਦੂਰ ਹੋ ਜਾਂਦੀਆਂ ਹਨ ਜੋ ਪ੍ਰਭੂ ਨਾਲ ਮਿਲਣ ਦੀਆਂ ਰੁਕਾਵਟਾਂ ਹਨ। ਗੁਰੂ ਸਾਹਿਬ ਇਨ੍ਹਾਂ ਤੋਂ ਮੁਕਤ ਜਾਂ ਇਨ੍ਹਾਂ ਨੂੰ ਆਪਣੇ ਅਧੀਨ ਕਰ ਲੈਣ ਵਾਲਿਆਂ ਨੂੰ ਹੀ ਮੁਕਤ ਜੀਵ ਮੰਨਦੇ ਹਨ। ਜਦੋਂ ਤਕ ਸਾਡੇ ਅੰਦਰ ਕਾਮਨਾ ਰਹਿੰਦੀ ਹੈ, ਉਦੋਂ ਤੱਕ ਸਾਡੇ ਅੰਦਰ ਪਰਮਾਤਮਾ ਦਾ ਵਾਸਾ ਨਹੀਂ ਹੁੰਦਾ ਅਤੇ ਆਵਾਗਉਣ ਦਾ ਅੰਤ ਨਹੀਂ ਹੁੰਦਾ। ਪ੍ਰਭੂ ਦੇ ਗੁਣਾਂ ਦੀ ਪਛਾਣ, ਪ੍ਰਭੂ ਨਾਲ ਮਿਲਾਪ ਤੇ ਪ੍ਰਭੂ ਦੇ ਚਰਨਾਂ ਵਿੱਚ ਨਿਵਾਸ ਹੀ ਮੁਕਤੀ ਹੈ। ਇਹ ਪ੍ਰਾਪਤੀ ਸਦ-ਗੁਣਾਂ ਦਾ ਧਾਰਨੀ ਹੋ ਕੇ ਸ਼ੁਭ ਕਰਮਾਂ ਵਾਲਾ ਜੀਵਨ ਬਿਤਾਉਣ ਨਾਲ ਹੀ ਮਿਲਦੀ ਹੈ :

**ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰੁ ॥**

(ਅੰਗ ੪੭੩)

**(ਟ) ਵਿਅਕਤੀਗਤ ਨੈਤਿਕਤਾ :**

(i) **ਸ਼ੁਭ ਕਰਮ** : ਇੰਵੇਂ ਗੁਰੂ ਸਾਹਿਬ ਦੱਸਦੇ ਹਨ ਕਿ ਮਨੁੱਖ ਨੂੰ ਸਮਝਣ ਦੀ ਲੋੜ ਹੈ ਕਿ 'ਸ਼ੁਭ ਕਰਮ' ਹੀ ਪਰਮਾਤਮਾ ਦੀ ਸਭ ਤੋਂ ਉੱਤਮ ਆਰਾਧਨਾ ਹੈ। ਜੀਵਨ ਦੇ ਅੰਤ ਵਿਚ ਆਤਮਾ ਨਾਲ ਸਿਰਫ਼ ਉਸ ਦੇ ਕਰਮਾਂ ਦਾ ਲੇਖਾ ਹੀ ਜਾਣਾ ਹੈ। ਸੰਸਾਰਕ ਧਨ-ਦੌਲਤਾਂ ਸਭ ਏਥੇ ਹੀ ਰਹਿ ਜਾਂਦੀਆਂ ਹਨ। ਪ੍ਰਭੂ ਦੀ ਦਰਗਾਹ ਵਿੱਚ ਕਰਮਾਂ ਦੀਆਂ ਚੰਗਿਆਈਆਂ ਤੇ ਬੁਰਿਆਈਆਂ ਅਨੁਸਾਰ ਫਲ ਭੋਗਣਾ ਪੈਂਦਾ ਹੈ। ਮਨ-ਮਾਨੀਆਂ ਤੇ ਮਾੜੇ ਕਰਮ ਕਰਨ ਵਾਲਿਆਂ ਦੇ ਜਦ ਦਰਗਾਹ ਵਿਚ ਭੇਦ ਖੁਲਦੇ ਹਨ ਤਾਂ ਉਹ ਦੁਖੀ ਹੋ ਕੇ ਪਛਤਾਉਂਦੇ ਹਨ। ਕੇਵਲ ਦੁਨੀਆਦਾਰੀ ਅਤੇ ਭੋਗ-ਵਿਲਾਸ ਵਿੱਚ ਜੀਵਨ ਬਿਤਾਉਣ ਵਾਲਿਆਂ ਨੂੰ ਲੇਖੇ-ਜੋਖੇ ਉਪਰੰਤ ਜਦ ਮੰਦੇ ਕਰਮਾਂ ਦਾ ਦੰਡ ਮਿਲਦਾ ਹੈ ਤਾਂ ਸਮਝ ਆਉਂਦੀ ਹੈ ਕਿ ਮਨ ਪਿੱਛੇ ਲੱਗ ਕੇ ਹੀਰੇ ਵਰਗਾ ਅਮੋਲਕ ਜੀਵਨ ਐਵੇਂ ਵਿਅਰਥ ਹੀ ਗੁਆਇਆ ਹੈ :

**ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥**
**ਥਾਉ ਨ ਹੋਵਈ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥**

(ਅੰਗ ੪੬੪)

ਗੁਰੂ ਦੀ ਸ਼ਰਨ ਵਿਚ ਆਉਣ ਨਾਲ ਹੀ ਸੋਝੀ ਮਿਲਦੀ ਹੈ ਕਿ ਜੇ ਆਪਣੇ ਕਰਮਾਂ ਦਾ ਫਲ ਹੀ ਭੋਗਣਾ ਹੈ ਤਾਂ ਬੁਰੇ ਕੰਮ ਕੀਤੇ ਹੀ ਕਿਉਂ ਜਾਣ ? ਇਸ ਤਰ੍ਹਾਂ ਮੰਦੇ ਕੰਮਾਂ ਦੀ ਅਸਲੀਅਤ ਦਾ ਗਿਆਨ ਹੁੰਦਾ ਹੈ ਕਿ ਜੇ ਮੰਦੇ ਕੰਮਾਂ ਨਾਲ ਪ੍ਰਭੂ-ਪ੍ਰੀਤ ਟੁਟਦੀ ਹੈ ਅਤੇ ਦੰਡ ਹੀ ਮਿਲਣਾ ਹੈ ਤਾਂ ਚੰਗੇ ਕੰਮ ਕਰਕੇ ਲਾਹੇਵੰਦੀ ਘਾਲਣਾ ਹੀ ਕਰਨੀ ਚਾਹੀਦੀ ਹੈ।

ਸ਼ੁਭ ਕਰਮ ਕਰਨ ਵਾਲਿਆਂ ਦਾ ਅੰਤ ਧਰਮ ਰਾਜ ਦੇ ਦਰਬਾਰ ਵਿੱਚ ਸ਼ੁਭ ਹੁੰਦਾ ਹੈ ਅਤੇ ਕਲੰਕਿਤ ਹੋਏ ਮੰਦੇ ਕਰਮ ਕਰਨ ਵਾਲਿਆ ਨੂੰ ਨਰਕ ਵਿੱਚ ਸੁਟਿਆ ਜਾਂਦਾ ਹੈ।

(ii) **ਨਿਮਰਤਾ ਤੇ ਹੋਰ ਗੁਣ** : ਨਿਮਰਤਾ, ਦਇਆ, ਸਤਿ, ਸੰਤੋਖ, ਪੁੰਨ-ਦਾਨ ਤੇ ਮਿੱਠੇ ਬੋਲ ਵੀ ਹੋਰ ਮਹੱਤਵਪੂਰਣ ਸਦ ਗੁਣ ਹਨ। ਇਨ੍ਹਾਂ ਦੇ ਧਾਰਨ ਕਰਨ ਨਾਲ ਹੀ ਸ਼ੁਭ ਆਚਰਨ ਦੀ ਉਸਾਰੀ ਹੁੰਦੀ ਹੈ। ਨਿਮਰਤਾ ਸਭ ਗੁਣਾ ਦਾ ਸਾਰ ਹੈ :

**ਮਿਠਤ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥**

(ਅੰਗ ੪੭੦)

(iii) ਕੋੜੇ ਜਾ ਫਿਕੇ ਬੋਲ ਨਹੀਂ ਬੋਲਣੇ ਚਾਹੀਦੇ ਅਤੇ ਕਿਸੇ ਨੂੰ ਬੁਰਾ ਜਾਂ ਮੰਦਾ ਨਹੀਂ ਕਹਿਣਾ ਚਾਹੀਦਾ :

**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥**

(ਅੰਗ ੪੭੩)

(iv) **ਦਾਨ-ਪੁੰਨ ਤੇ ਸੇਵਾ** : ਦਾਨ-ਪੁੰਨ ਕਰਨ ਨਾਲ ਹੰਕਾਰ ਦਾ ਸਰੂਰ ਨਹੀਂ, ਨਿਮਰਤਾ ਦਾ ਅਨੁਭਵ ਜਾਗਣਾ ਚਾਹੀਦਾ ਹੈ। ਕਿਰਤ-ਕਮਾਈ ਵਿਚੋਂ ਲੋੜਵੰਦਾਂ ਦੀ ਸੇਵਾ ਕਰਦਿਆਂ ਹੰਕਾਰੀ ਨਾ ਬਣੀਏ ਅਤੇ ਗਰੀਬਾ ਦੀ ਮਦਦ ਕਰਦਿਆਂ ਵਡਿਆਈ ਦੇ ਭਾਵ ਵਿੱਚ ਨਹੀਂ ਆਉਣਾ ਚਾਹੀਦਾ :

**ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚ ਸਦਾਈਐ ॥**

(ਅੰਗ ੪੬੫)

ਗੁਰੂ ਨਾਨਕ ਦੇਵ ਜੀ ਤਾਂ ਆਪਣੇ ਆਪ ਨੂੰ ਵੀ ਨੀਚ ਢਾਢੀ ਕਹਿ ਕੇ ਨਿਮਰਤਾ ਦੀ ਮਹਾਨਤਾ ਨੂੰ ਦਰਸਾਉਂਦੇ ਹਨ :

**ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥**

(ਅੰਗ ੪੬੮)

(v) **ਜਤ-ਸਤ** : ਸਾਧਕ ਵਾਸਤੇ 'ਜਤ' ਦਾ ਆਦਰਸ਼ ਅਪਣਾਉਣਾ ਜ਼ਰੂਰੀ ਹੈ। ਗ੍ਰਿਹਸਤ ਵਿੱਚ ਰਹਿੰਦਿਆਂ ਇੰਦ੍ਰੀਆਂ ਦਾ ਤਿਆਗ ਨਹੀਂ, ਪਰ ਮਨ ਨੂੰ ਜਤ ਦੀ ਗੰਢ ਦੇਣ ਤੇ ਕਾਮ ਨੂੰ ਸੰਜਮ ਵਿੱਚ ਰੱਖ ਕੇ ਕਾਬੂ ਕਰਨਾ ਜ਼ਰੂਰੀ ਹੈ ਅਤੇ ਗ੍ਰਿਹਸਤ ਧਰਮ ਦੀ ਪਾਲਣਾ ਵਿੱਚ ਰਹਿਣਾ ਚਾਹੀਦਾ ਹੈ :

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**

(ਅੰਗ ੪੭੧)

(vi) **ਨੇਕ ਕਿਰਤ** : ਨਾਮ-ਸਿਮਰਨ ਦੇ ਮਾਧਿਅਮ ਰਾਹੀਂ ਹੀ ਗਿਆਨ ਹੁੰਦਾ ਹੈ ਕਿ ਦਸਾਂ ਨਹੁੰਆਂ ਦੀ ਕਿਰਤ-ਕਮਾਈ ਹੀ ਕਰਨੀ ਹੈ। ਦੂਸਰਿਆਂ ਦਾ ਹੱਕ ਮਾਰ ਕੇ ਅਤੇ ਅਨੈਤਿਕ ਢੰਗਾਂ ਨਾਲ ਧਨ ਇਕੱਤਰ ਕਰਨ ਵਾਲੀ ਹਰਾਮ ਦੀ ਕਮਾਈ ਰਸਾਤਲ ਵੱਲ ਹੀ ਖੜਦੀ ਹੈ :

... **ਕਰਿ ਸੁਕ੍ਰਿਤ ਧਰਮ ਕਮਾਇਆ ॥** (ਅੰਗ ੪੬੬)

**(ਠ) ਸਮਾਜਿਕ ਨੈਤਿਕਤਾ :**

(i) ਵਿਅਕਤੀ ਅਤੇ ਸਮਾਜ : ਵਿਅਕਤੀ ਅਤੇ ਸਮਾਜ ਵਿੱਚ ਡੂੰਘਾ ਸੰਬੰਧ ਹੈ। ਸਮਾਜ ਤੋਂ ਬਿਨਾਂ ਮਨੁੱਖ ਦੀ ਸਾਰਥਿਕ ਅਤੇ ਕ੍ਰਿਆਸ਼ੀਲ ਜੀਵਨ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਅਜਿਹੇ ਹਾਲਾਤ ਵਿੱਚ ਇਹ ਕਹਿਣਾ ਅਨੁਚਿਤ ਨਹੀਂ ਹੋਵੇਗਾ ਕਿ ਮਨੁੱਖ ਦਾ ਸੰਪੂਰਣ ਵਿਕਾਸ ਹੀ ਨਹੀਂ ਬਲਕਿ ਉਸ ਦਾ ਅਸਤਿਤਵ ਵੀ ਸਮਾਜ ਤੇ ਹੀ ਨਿਰਭਰ ਹੈ। ਮਨੁੱਖ ਆਪਣੇ ਜੀਵਨ ਵਿੱਚ ਜਿਨ੍ਹਾਂ ਵਿਸ਼ਵਾਸ਼ਾਂ ਤੇ ਨੈਤਿਕ ਆਦਰਸ਼ਾਂ ਨੂੰ ਧਾਰਦਾ ਹੈ, ਉਹ ਸਮਾਜ ਤੋਂ ਹੀ ਪ੍ਰਾਪਤ ਕਰਦਾ ਹੈ। ਸਮਾਜਿਕ ਜੀਵਨ ਹੀ ਨੈਤਿਕਤਾ ਦੀ ਆਵਸ਼ਕਤਾ ਤੇ ਸਾਰਥਕਤਾ ਦਾ ਆਧਾਰ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਸਮਾਜ ਵਿੱਚ ਸਭਿਅਤਾ ਦੇ ਆਰੰਭ ਤੋਂ ਹੁਣ ਤੱਕ ਲੋਕਾਚਾਰ ਦੇ ਆਧਾਰ ਬਦਲਦੇ ਰਹੇ ਹਨ। ਸਤਿਜੁਗ ਵਿੱਚ ਮਨੁੱਖੀ ਜੀਵਨ ਦੀ ਟੇਕ ਤੇ ਸਹਾਰਾ ਸੰਤੋਖ ਸੀ ਅਤੇ ਇਹੋ ਪ੍ਰਸ਼ਾਸਕ ਧਰਮ ਸੀ। ਤ੍ਰੇਤ ਜੁਗ ਵਿੱਚ ਸੰਤੋਖ ਦੀ ਥਾਂ ਜਤ ਤੇ ਇੰਦ੍ਰੀ-ਸੰਜਮ ਨੇ ਲੈ ਲਈ। ਦੁਆਪਰ ਵਿੱਚ ਜੀਵਨ ਦੀ ਟੇਕ ਤਪਸਿਆ ਬਣਿਆ ਅਤੇ ਪ੍ਰਸ਼ਾਸਕ ਧਰਮ 'ਸਤਿ' (ਦਾਨ) ਬਣਿਆ। ਕਲਿਜੁਗ ਵਿੱਚ ਟੇਕ ਤ੍ਰਿਸ਼ਨਾ ਰੂਪ ਅੱਗ ਦੀ ਹੈ ਅਤੇ ਪ੍ਰਸ਼ਾਸਕ ਧਰਮ ਝੂਠ ਹੈ। ਲੋਕ ਪਾਪਾਂ ਦੀ ਕਾਲਖ ਨਾਲ ਰੱਤੇ ਭੂਤਨੇ ਬਣੇ ਹੋਏ ਹਨ :

**ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥**

(ਅੰਗ ੪੬੮)

ਅਜਿਹੀ ਬਿਖਮ ਸਮਾਜਿਕ ਦਸ਼ਾ ਨੂੰ ਵੇਖ ਕੇ ਗੁਰੂ ਸਾਹਿਬ ਦਰਸਾਉਂਦੇ ਹਨ ਕਿ ਮਨੁੱਖ ਦਾ ਉਦੇਸ਼ ਆਪਣੇ ਲਈ ਜਾਂ ਸਮਾਜ ਭਲਾਈ ਲਈ ਹਿੱਸਾ ਕੁਝ ਪਾਉਣਾ ਹੈ। ਗੁਰੂ ਸਾਹਿਬ ਮਨੁੱਖ ਨੂੰ ਸਮਾਜ ਦਾ ਅੰਗ ਸਮਝਦਿਆਂ ਸਮਾਜ ਨਾਲ ਪ੍ਰਤਿਬੱਧ ਹੋ ਕੇ ਸਹੀ ਸਮਾਜਿਕ ਆਦਰਸ਼ਾਂ ਨੂੰ ਪਾਲਣ ਵੱਲ ਸੰਕੇਤ ਕਰਦੇ ਹਨ, ਜਿਨ੍ਹਾ ਨੂੰ ਅਪਣਾ ਕੇ ਮਨੁੱਖ ਨੇ ਸਮਾਜ ਵਿੱਚ ਰਹਿ ਕੇ ਆਪਣੇ ਕਰਤਵ ਦੀ ਪਾਲਣਾ ਕਰਨੀ ਹੈ। ਗੁਰੂ ਸਾਹਿਬ ਨੇ ਕਲਜੁਗੀ ਸਮਾਜ ਵਿੱਚ ਝੂਠ ਤੇ ਕੂੜ ਵਾਲੇ ਪਾਸਾਰੇ ਦੇ ਸਨਮੁਖ ਹੋ ਕੇ ਸਮਾਜਿਕ ਆਦਰਸ਼ਾਂ ਵਿੱਚ 'ਸਚ' ਤੇ 'ਸੁਚ' ਨੂੰ ਮੂਲ ਆਧਾਰ ਪ੍ਰਵਾਨ ਕੀਤਾ ਹੈ। ਮਨੁੱਖ ਨੂੰ 'ਸਚ' ਦਾ ਅਨੁਭਵ ਕਰਾ ਕੇ 'ਸੁਚ' ਜਾਂ ਸੱਚੇ ਆਚਰਣ ਨਾਲ ਜੁੜਨ ਲਈ ਪ੍ਰੇਰਿਆ ਹੈ।

(ii) **ਸੁੱਚ** : ਸੁੱਚ ਜਾਂ ਪਵਿੱਤਰਤਾ ਸਰੀਰਕ ਸ਼ੁਧੀ, ਅਰੋਗਤਾ ਅਤੇ ਮਨ ਦੀ ਪਵਿੱਤਰਤਾ ਨਾਲ ਸੰਬੰਧਿਤ ਹੈ। ਪਰ ਬ੍ਰਾਹਮਣੀ ਅਤੇ ਮੌਲਾਣਿਆ ਦੇ ਪ੍ਰਭਾਵ-ਹੇਠਾਂ ਇਸਨੂੰ ਕੇਵਲ ਪੂਜਾ-ਪਾਠ, ਹੋਰ ਧਰਮ-ਕਰਮਾਂ ਤੇ ਕਰਮ-ਕਾਂਡ ਨਾਲ ਜੋੜ ਰੱਖਿਆ ਹੋਇਆ ਸੀ। ਗੋਹੇ ਪੋਚੇ ਨਾਲ ਕਾਰ ਕਢਣੀ, ਪਾਣੀ ਨਾਲ ਚੁਲੀਆਂ ਭਰਨੀਆਂ, ਤੀਰਥ ਇਸ਼ਨਾਨ, ਯਗ ਹਵਨ ਕਰਨੇ, ਕਬਰਾਂ ਤੇ ਦੀਵੇ ਬਾਲਣੇ ਆਦਿ ਸਭ ਕਰਮ ਕਰਮਕਾਂਡ ਹੀ ਸਨ। ਗੁਰੂ ਸਾਹਿਬ ਹਰ ਤਰ੍ਹਾਂ ਦੇ ਕਰਮ-ਕਾਂਡ ਨੂੰ ਰੱਦ ਕਰਦੇ ਹਨ ਅਤੇ ਸਮਝਾਉਂਦੇ ਹਨ ਕਿ ਅਸਲ ਵਿੱਚ ਸੁਚ ਜਤ, ਦਾਨ, ਸੰਤੋਖ ਨਿਆਂ ਆਦਿ ਦੇ ਗੁਣਾਂ ਨੂੰ

ਅਪਨਾਉਣ ਵਿੱਚ ਹੈ। ਜਦੋਂ ਮਨੁੱਖ ਵਿਕਾਰਾਂ ਦੇ ਵਿੱਚ ਘਿਰਿਆ ਹੋਇਆ ਹੈ ਤਾਂ ਇਹ ਕਾਰਾਂ ਕਦਣੀਆਂ ਤੇ ਹੋਰ ਕਰਮ-ਕਾਂਡ ਕਰਨੇ ਸਭ ਵਿਅਰਥ ਹੈ। ਕਰਮ-ਕਾਂਡਾਂ ਦੀ ਥਾਂ ਲੋੜ ਆਤਮ ਸੁੱਚਤਾ ਦੀ ਹੈ :

**ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥**
**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥**

(ਅੰਗ ੪੭੨)

(iii) **ਜਾਤ-ਪਾਤ ਤੋਂ ਮੁਕਤ ਹੋਣਾ** : ਗੁਰੂ ਸਾਹਿਬ ਹੋਰ ਸਮਝਾਉਂਦੇ ਹਨ ਕਿ ਸਮਾਜ ਵਿੱਚ ਧਰਮ ਦੇ ਪਖੰਡੀ ਬ੍ਰਾਹਮਣ ਠੇਕੇਦਾਰਾਂ ਅਤੇ ਹੋਰ ਦੰਭੀਆਂ ਨੇ ਜੋ ਲੋਕਾਂ ਵਿੱਚ ਜਾਤ-ਪਾਤ ਦੀਆਂ ਵੰਡੀਆਂ ਪਾ ਕੇ ਛੂਤ-ਛਾਤ ਤੇ ਜਾਤ-ਪਾਤ ਦਾ ਭਰਮ ਖੜਾ ਕੀਤਾ ਹੋਇਆ ਹੈ, ਇਸ ਤੋਂ ਉਤੇ ਉਠਣਾ ਜ਼ਰੂਰੀ ਹੈ। ਪ੍ਰਭੂ ਦੀ ਦਰਗਾਹ ਵਿੱਚ ਨਿਬੇੜਾ ਅਮਲਾਂ ਤੇ ਹੋਣਾ ਹੈ, ਜਾਤ-ਪਾਤ ਕਿਸੇ ਨਹੀਂ ਪੁਛਣੀ :

**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥**
**ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥**

(ਅੰਗ ੪੬੯)

ਨੀਵੀਂ ਜਾਤ ਵਾਲਿਆਂ ਪ੍ਰਤਿ ਘਿਰਣਾ 'ਭਿਟ' ਦਾ ਅੰਗ ਹੈ, ਇਸ ਤੋਂ ਬਚਣਾ ਜ਼ਰੂਰੀ ਹੈ ਇਸ ਲਈ ਕਾਦਰ ਦੀ ਸਾਰੀ ਮਖਲੂਕ ਨੂੰ ਇਕੋ ਜੇਹਾ ਸਮਝ ਕੇ ਪਿਆਰ ਕਰਨਾ ਅਤੇ ਸਭਨਾਂ ਦੀ ਸੇਵਾ ਕਰਨੀ ਜ਼ਰੂਰੀ ਹਨ।

(v) **ਸੂਤਕ ਦੇ ਵਹਿਮ-ਭਰਮ ਤੋਂ ਮੁਕਤ ਹੋਣਾ** : ਗੁਰੂ ਸਾਹਿਬ ਸਮਾਜ ਵਿੱਚ ਫੈਲੇ 'ਸੂਤਕ' ਦੇ ਵਹਿਮ-ਭਰਮ ਅਤੇ ਸੂਤਕ ਦੇ ਹਰ ਪਰਹੇਜ਼ ਨੂੰ ਵਿਅਰਥ ਦੱਸਦੇ ਹਨ। ਉਹ ਉਪਦੇਸ਼ ਦਿੰਦੇ ਹਨ ਕਿ ਜੇ ਕਰ ਸੂਤਕ ਨੂੰ ਮੰਨਿਆ ਜਾਏ ਤਾਂ ਹਰ ਜਗ੍ਹਾ ਸੂਤਕ ਮੰਨਣਾ ਪਵੇਗਾ ਕਿਉਂਕਿ ਗੋਹੇ ਤੇ ਲਕੜੀ ਅੰਦਰ ਵੀ ਕੀੜੇ ਜੰਮਦੇ-ਮਰਦੇ ਹਨ ਤੇ ਸੂਤਕ ਖਿਲਾਰਦੇ ਰਹਿੰਦੇ ਹਨ। ਅੰਨ ਦੇ ਦਾਣੇ ਵੀ ਜੀਵਾਂ ਤੋਂ ਬਿਨਾਂ ਨਹੀਂ ਹਨ, ਪਾਣੀ ਵੀ ਜੀਵ ਹੈ ਅਤੇ ਇਸ ਨਾਲ ਹੀ ਹਰ ਜੀਵ ਹਰਾ ਹੁੰਦਾ ਹੈ। ਇਹ ਸੂਤਕ ਤਾਂ ਸਾਰੇ ਰਸੋਈ ਘਰ ਵਿੱਚ ਹੈ :

**ਸੂਤਕੁ ਕਿਉ ਕਰਿ ਰਖੀਐ ਸੂਤਕ ਪਵੈ ਰਸੋਇ ॥**
**ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੈ ਧੋਇ ॥**

(ਅੰਗ ੪੭੨)

ਗੁਰੂ ਸਾਹਿਬ ਸਮਝਾਉਂਦੇ ਹਨ ਕਿ ਵਾਸਤਵ ਵਿੱਚ ਸੂਤਕ ਰੂਪ ਉਨ੍ਹਾਂ ਬੁਰਿਆਈਆਂ ਤੋਂ ਪਰਹੇਜ਼ ਕੀਤਾ ਜਾਏ, ਜਿਨ੍ਹਾਂ ਦਾ ਬਧਾ ਸੁੱਚਾ ਆਦਮੀ ਵੀ ਜਮਪੁਰੀ ਸਟਿਆ ਜਾਂਦਾ ਹੈ:

**ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥**
**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥**
**ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥**

**ਨਾਨਕ ਹੰਸਾ ਆਦਮੀ ਬਧੇ ਜਮਪੁਰੀ ਜਾਹਿ ॥**

(ਅੰਗ ੪੭੨)

(vi) **ਇਸਤ੍ਰੀ ਜਾਤੀ ਦਾ ਆਦਰ** : ਤਤਕਾਲੀਨ ਸਮਾਜ ਵਿੱਚ ਇਸਤ੍ਰੀ ਜਾਤੀ ਦੇ ਨਿਰਾਦਰ ਦੀ ਪ੍ਰਥਾ ਨੂੰ ਵੀ ਗੁਰੂ ਸਾਹਿਬ ਅਸਵੀਕਾਰ ਕਰਦੇ ਹਨ। 'ਆਸਾ ਕੀ ਵਾਰ' ਵਿੱਚ ਇਸਤ੍ਰੀ ਅਤੇ ਪੁਰਸ਼ ਦੀ ਸਮਾਨਤਾ ਤੇ ਜ਼ੋਰ ਦਿੱਤਾ ਹੈ। ਇਸਤ੍ਰੀ ਪੁਰਸ਼ ਦੋਹਾਂ ਵਿਚੋਂ ਕੋਈ ਵੀ ਨੀਵਾਂ ਜਾਂ ਉੱਚਾ ਨਹੀਂ ਅਤੇ ਇਸਤ੍ਰੀ ਨੂੰ 'ਭੰਡਿ' ਜਾਂ ਭਿਟੀ ਹੋਈ ਕਹਿਣਾ ਅਯੋਗ ਹੈ। ਇਸਤ੍ਰੀ ਹੀ ਸਮਾਜ ਰਚਨਾ ਦਾ ਮੂਲ ਹੈ। ਗੁਰੂ ਸਾਹਿਬ ਇਹ ਸਮਝਣ ਲਈ ਜ਼ੋਰ ਦਿੰਦੇ ਹਨ ਕਿ ਸੰਸਾਰ ਦਾ ਜਦ ਹਰ ਰਾਣਾ ਰੰਕ ਇਸ ਨਾਰੀ ਦੇ ਪੇਟੋਂ ਜੰਮਿਆ ਹੈ, ਫਿਰ ਨਾਰੀ ਨੂੰ ਨੀਵਾਂ ਕਿਉਂ ਕਿਹਾ ਜਾਏ :

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥**

(ਅੰਗ ੪੭੩)

ਗੁਰੂ ਸਾਹਿਬ ਮਨੁੱਖ ਨੂੰ ਇਕ ਚੰਗੇ ਨਾਗਰਿਕ ਦੀ ਤਰ੍ਹਾਂ ਰਹਿਣ ਦੀ ਜੀਵਨ-ਜਾਚ ਦਸਦੇ ਹਨ। ਉਨ੍ਹਾਂ ਨੇ ਸੁਤੰਤਰਤਾ ਅਤੇ ਸਮਾਨਤਾ ਵਰਗੇ ਸਦਗੁਣਾਂ ਦੀ ਪਾਲਣਾ ਸਮਾਜ ਦੇ ਵਿਕਾਸ ਲਈ ਜ਼ਰੂਰੀ ਮੰਨੀ ਹੈ। ਸਮਾਨਤੀ ਦੀ ਭਾਵਨਾ ਲਈ ਆਦਰ, ਸਮਾਜਿਕ ਨੈਤਿਕਤਾ ਦਾ ਜ਼ਰੂਰੀ ਅੰਗ ਹੈ। ਜਦ ਸਾਰੇ ਵਿਅਕਤੀ ਸਮਾਜ ਦਾ ਅੰਗ ਹਨ ਤਾਂ ਉਹ ਸਭ ਸਮਾਨ ਵੀ ਹੋਣੇ ਚਾਹੀਦੇ ਹਨ। ਇਸ ਦਾ ਭਾਵ ਹੈ ਕਿ ਬਿਨਾ ਧਰਮ, ਜਾਤ, ਨਸਲ, ਰੰਗ, ਲਿੰਗ ਦੇ ਭੇਦ-ਭਾਵ ਦੇ ਮਨੁੱਖਾਂ ਦਾ ਸਮਾਨ ਅਧਿਕਾਰ ਹੈ। ਇਕ ਮਨੁੱਖ ਵਾਸਤੇ ਸੋਭਦਾ ਨਹੀਂ ਕਿ ਉਕਤ ਭੇਦਾਂ ਦੇ ਕਾਰਨ ਕਿਸੇ ਨੂੰ ਘ੍ਰਿਣਾ ਕਰੇ, ਸਭ ਉਸ ਪ੍ਰਭੂ ਦੇ ਹੀ ਪੈਦਾ ਕੀਤੇ ਹੋਏ ਹਨ।

**(ਡ) ਆਜ਼ਾਦ ਹਸਤੀ** :

(i) ਗੁਰੂ ਸਾਹਿਬ ਧਰਮ ਦੇ ਅਡੰਬਰਾਂ, ਕਰਮ-ਕਾਂਡਾ ਤੋਂ ਉਭਰਨ ਅਤੇ ਗੁਲਾਮੀ ਦੀ ਜ਼ਹਿਨੀਅਤ ਤੋਂ ਉਪਰ ਉਠ ਕੇ ਨਿਰਭਉ ਪ੍ਰਭੂ ਦੀ ਨਿਰਵੈਰ ਵਿਚਾਰਧਾਰਾ ਅਨੁਸਾਰ ਜੀਵਨ ਜੀਣ ਦੀ ਪ੍ਰੇਰਨਾ ਦਿੰਦੇ ਹਨ। ਜਦੋਂ ਮਨੁੱਖ ਦੀ ਪੂਜਾ, ਪੂਜਾ-ਵਿਧਿਆਂ, ਰੀਤਾਂ, ਮਨੌਤਾਂ, ਭਾਵਨਾਵਾਂ ਜਾਨਦਾਰ ਤੇ ਗੈਰ ਜਾਨਦਾਰ ਦੀਆਂ ਗੁਲਾਮ ਹਨ, ਮਨੁੱਖ ਆਜ਼ਾਦ ਨਹੀਂ ਹੋ ਸਕਦਾ। ਗੁਲਾਮੀ ਦੀ ਹੋਂਦ ਵਿੱਚ ਇਹ ਸਭ ਕੁਝ ਪਖੰਡ ਹੈ। ਸੋ ਗੁਰੂ ਸਾਹਿਬ ਧਾਰਮਿਕ ਤੇ ਸਮਾਜਿਕ ਪਧਤੀਆਂ ਅਤੇ ਉਨ੍ਹਾਂ ਨਾਲ ਜੁੜੇ ਆਡੰਬਰਾਂ ਨੂੰ ਹੀ ਗੁਲਾਮ ਜ਼ਹਿਨੀਅਤ ਦਾ ਮੋਢੀ ਮੰਨਦੇ ਹਨ। ਇਹ ਮਨੌਤਾ ਧਾਰਮਿਕ ਤੇ ਸਮਾਜਿਕ ਠੇਕੇਦਾਰ ਆਪਣੇ ਲਾਭ ਲਈ ਹੀ ਪ੍ਰਸਾਰਦੇ ਹਨ।

(ii) ਗੁਰੂ ਸਾਹਿਬ ਤਤਕਾਲੀ ਸਮੇਂ ਦੇ ਇਤਿਹਾਸ ਦੀ ਪੇਸ਼ਕਾਰੀ ਕਰਦੇ ਹੋਏ ਭਾਰਤੀ ਸਮਾਜ ਵਿੱਚ ਦੋ ਸਭਿਅਤਾਵਾਂ : ਹਿੰਦੂ ਤੇ ਮੁਸਲਮਾਨ ਦੇ ਟਕਰਾ ਨੂੰ ਧਿਆਨ ਕਰਦਿਆਂ ਦੱਸਦੇ ਹਨ ਕਿ ਮੁਸਲਿਮ ਸ਼ਾਸਨ ਦੇ ਅਧੀਨ ਹਿੰਦੂ ਹਾਕਮ ਸ਼੍ਰੇਣੀ ਦਾ ਵੀ ਆਪਣਾ ਧਰਮ ਤੇ ਸਭਿਆਚਾਰ ਭੁਲਾ ਕੇ ਇਸਲਾਮੀ ਸਭਿਆਚਾਰ ਨੂੰ ਕਬੂਲ ਕਰ ਲੈਣਾ ਕਾਇਰਤਾ

ਸੀ। ਹਿੰਦੂ ਹਾਕਮ ਸ਼੍ਰੇਣੀ ਤੇ ਬ੍ਰਾਹਮਣ ਖਤਰੀਆਂ ਦੁਆਰਾ ਗੁਲਾਮੀ ਨੂੰ ਕਬੂਲਣਾ ਸਾਰੇ ਸਮਾਜ ਦੀ ਅਚੇਤ ਤਰ੍ਹਾਂ ਦੀ ਗੁਲਾਮੀ ਦੇ ਬਰਾਬਰ ਹੈ। ਮੁਸਲਿਮ ਹਾਕਮ ਜੋ ਇਸਲਾਮ ਦੀਆਂ ਰੀਤਾਂ, ਰਸਮਾਂ, ਮਨੌਤਾਂ ਆਦਿ ਨੂੰ ਰਾਜ-ਸੱਤਾ ਦੇ ਦਾਬੇ ਨਾਲ ਲਾਗੂ ਕਰ ਰਹੇ ਸਨ ਅਤੇ ਹਿੰਦੂ ਹਾਕਮ ਸ਼੍ਰੇਣੀ ਤੇ ਹੋਰ ਲੋਕ ਜੋ ਇਸ ਦਾ ਵਿਰੋਧ ਕਰਨ ਦੀ ਬਜਾਇ ਅਭਾਖਿਆ ਦਾ ਕੁੱਠਾ ਮਾਸ ਖਾਂਦੇ, ਨੀਲ ਬਸਤ੍ਰ ਪਹਿਨ ਕੇ ਇਸ ਗੁਲਾਮੀ ਨੂੰ ਨਾ ਸਮਝਦੇ ਹੋਏ ਸਭਿਆਚਾਰਕ ਗੁਲਾਮੀ ਦੇ ਅਹਿਸਾਸ ਤੋਂ ਹੀ ਕੋਰੇ ਸਨ, ਦਾ ਡੱਟ ਕੇ ਵਿਰੋਧ ਕਰਦੇ ਹਨ।

(iii) **ਬੀਰ ਭਾਵਨਾ** : ਗੁਰੂ ਸਾਹਿਬ ਇਸ ਗੁਲਾਮੀ ਦੀ ਜ਼ਹਨੀਅਤ ਤੋਂ ਉੱਚਾ ਉਠਣ ਲਈ ਬੀਰ ਭਾਵਨਾ ਵੱਲ ਪ੍ਰੇਰਿਤ ਕਰਦੇ ਹਨ। ਬੀਰਤਾ ਇਕ ਆਤਮਿਕ ਗੁਣ ਹੋਣ ਦੇ ਨਾਲ-ਨਾਲ ਆਚਰਣਕ ਗੁਣ ਵੀ ਹੈ। ਬੀਰਤਾ, ਵਿਰੋਧ, ਹੈਂਕੜ ਤੇ ਗੁੱਸਾ ਨਹੀਂ, ਸਹਿਨਸ਼ੀਲਤਾ, ਹਲੀਮੀ ਅਤੇ ਪਿਆਰ ਦੀ ਮੰਗ ਕਰਦੀ ਹੈ। ਆਚਰਣਕ ਤੌਰ ਤੇ ਉੱਚਾ ਹੋਕੇ ਹੀ ਬੀਰਤਾ ਦੇ ਜਜ਼ਬੇ ਨੂੰ ਅਪਣਾਇਆ ਜਾ ਸਕਦਾ ਹੈ, ਜੋ ਜਵਾਂ ਮਰਦੀ ਦੀ ਨਿਸ਼ਾਨੀ ਹੈ। ਬੀਰਤਾ ਦੀ ਭਾਵਨਾ ਸਮਾਜ ਲਈ ਕੁਝ ਕਰਨ ਦੀ ਪ੍ਰੇਰਨਾ ਦਿੰਦੀ ਹੈ। ਬੀਰਤਾ ਤਿਆਗ ਕੁਰਬਾਨੀ ਤੇ ਮਨ ਨੀਵਾਂ ਮਤ ਉੱਚੀ ਦੀ ਮੰਗ ਕਰਦੀ ਹੈ, ਇਨ੍ਹਾਂ ਗੁਣਾਂ ਨੂੰ ਅਪਣਾਉਣ ਨਾਲ ਹੀ ਮਨੁੱਖ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਕਟ ਕੇ ਆਪ ਗੁਲਾਮੀ ਤੋਂ ਮੁਕਤ ਹੋਕੇ ਸਮਾਜ ਤੇ ਦੇਸ਼ ਨੂੰ ਵੀ ਸੁਤੰਤਰ ਬਣਾਇਆ ਜਾ ਸਕਦਾ ਹੈ।

ਇਵੇਂ ਗੁਰੂ ਸਾਹਿਬ ਦਾ ਆਸ਼ਾ ਜੀਵਨ ਨੂੰ ਕੇਵਲ ਅਧਿਆਤਮਿਕ ਨਾ ਹੋਕੇ ਸਮਾਜਿਕ ਤੌਰ ਤੇ ਜ਼ਿੰਮੇਵਾਰ ਅਧਿਆਤਮਵਾਦੀ ਗੁਰਮੁਖ ਬਣਾਉਣ ਦਾ ਸੀ। ਉਹ ਗੁਰਮੁਖ ਜੋ ਸਮਾਜਿਕ ਹੀਣਤਾ ਦੀ ਪਰਿਸਥਿਤੀ ਤੋਂ ਉਪਰ ਉਠ ਕੇ ਅਣਖੀ ਬਣੇ, ਮਲੇਛਾਂ ਦੇ ਧਾਨ ਖਾਣ ਲਈ ਨਿਤਾਣਾ ਨਾ ਹੋਕੇ ਬਲੀ ਤੇ ਕਿਰਤੀ ਬਣੇ, ਧਰਮ ਦੇ ਪਾਖੰਡ ਕਰਮਾਂ ਨੂੰ ਛੋੜ ਕੇ ਨਾਮ-ਸਿਮਰਨ ਵਾਲਾ ਅਸਲੀ ਜੀਵਨ ਅਪਣਾਵੇ, ਹਥੋਂ ਦੇਕੇ ਭਲਾ ਮਨਾਵੇ ਅਤੇ ਕੇਵਲ ਪਰਮਾਤਮਾ ਨੂੰ ਹੀ ਆਦਿ ਤੋਂ ਅੰਤ ਤਕ ਹਾਕਮ ਮੰਨੇ ਤੇ ਉਸ ਦੇ ਹੁਕਮ ਅੱਗੇ ਸਿਰ ਝੁਕਾਏ।

## ਅੰਤਿਕਾ :

ਇਵੇਂ 'ਆਸਾ ਕੀ ਵਾਰ' ਦੇ ਵਿਚਾਰ ਦਰਸ਼ਨ ਨੂੰ ਵਿਚਾਰਨ ਤੋਂ ਬਾਅਦ ਇਹ ਸਪਸ਼ਟ ਹੈ ਕਿ 'ਆਸਾ ਕੀ ਵਾਰ' ਦੀ ਰਚਨਾ ਦਾ ਮਨੋਰਥ ਐਸੇ ਮਨੁੱਖ ਦੀ ਘਾੜਤ ਘੜਨਾ ਸੀ, ਜਿਸਨੂੰ 'ਜਪੁਜੀ' ਵਿੱਚ 'ਸਚਿਆਰਾ', 'ਸਿਧ ਗੋਸਟਿ' ਵਿੱਚ 'ਗੁਰਮੁਖਿ' ਅਤੇ ਇਸ ਬਾਣੀ ਵਿੱਚ ਦੇਵਤਾ ਕਿਹਾ ਹੈ। ਇਸ ਬਾਣੀ ਦੇ ਅੰਮ੍ਰਿਤ ਵੇਲੇ ਗਾਇਨ ਨਾਲ ਜਗਿਆਸੂ ਇਸ ਦੀ ਸਿਖਿਆ ਤੋਂ ਹਰ ਰੋਜ਼ ਨਵੇਂ ਵਿਚਾਰ ਗ੍ਰਿਹਣ ਕਰਦਾ ਹੋਇਆ ਆਡੰਬਰਾਂ, ਕਰਮ-ਕਾਂਡਾ, ਭੁਲੇਖਿਆਂ, ਗੁਲਾਮੀ ਤੋਂ ਉਪਰ ਉਠ ਕੇ ਕੇਵਲ ਇਕ ਪਰਮਾਤਮਾ ਦੀ ਅਧੀਨਗੀ ਨੂੰ ਪ੍ਰਵਾਨ ਕਰਦਾ ਹੈ ਅਤੇ ਮਨੁੱਖ ਤੋਂ ਦੇਵਤਾ ਬਣਨ ਲਈ ਕ੍ਰਿਆਸ਼ੀਲ ਹੁੰਦਾ ਹੈ। ਗੁਰੂ ਜੀ ਪਹਿਲਾਂ, ਮਨੁੱਖ ਦੇ ਅੰਦਰਲੇ ਔਗੁਣਾਂ ਨੂੰ ਨਾਮ ਨਾਲ ਧੋ ਕੇ ਮਾਨਵੀ ਤੇ

ਇਖਲਾਕੀ ਗੁਣਾਂ ਦਾ ਸੰਚਾਰ ਕਰਦੇ ਹਨ ਅਤੇ ਮਨੁੱਖ ਨੂੰ 'ਸਚ' ਦੇ ਰਸਤੇ ਤੇ ਤੋਰਦੇ ਉਸ ਨੂੰ ਆਪਣੇ ਜੀਵਨ-ਆਦਰਸ਼ਾਂ ਪ੍ਰਤਿ ਸੁਜੱਗ ਕਰਦੇ ਹਨ। ਫਿਰ ਉਸ ਅੰਦਰ ਹੌਲੀ-ਹੌਲੀ ਪਰਿਵਰਤਨ ਲਿਆ ਕੇ ਉਸ ਦੀ ਸਰਬ-ਪੱਖੀ ਸ਼ਖਸੀਅਤ ਦਾ ਵਿਕਾਸ ਤੇ ਉਥਾਨ ਇਸ ਤਰ੍ਹਾਂ ਕਰਦੇ ਹਨ ਕਿ ਚੇਤਨ ਮਨੁੱਖ ਆਪਣੇ ਅੰਦਰ ਨੂੰ ਦੈਵੀ-ਗੁਣਾਂ ਦੇ 'ਸਚ-ਆਚਾਰ' ਨਾਲ ਭਰਪੂਰ ਕਰ ਸਕੇ। ਇਹ ਬਾਣੀ ਜੀਵ ਦੀ ਅਧਿਆਤਮਿਕ ਉਸਾਰੀ ਕਰਕੇ ਉਸ ਨੂੰ ਆਤਮਿਕ ਧਰਮ-ਯੁੱਧ ਲਈ ਤਿਆਰ ਕਰਦੀ ਹੈ ਤਾਂ ਕਿ ਉਹ ਭੇਖਾਂ ਤੇ ਪਖੰਡਾਂ ਨੂੰ ਪਛਾਣ ਕੇ ਗੁਲਾਮ ਜ਼ਹਿਨੀਅਤ ਤੇ ਗੁਲਾਮ ਸਮਾਜ ਤੋਂ ਉਭਰ ਸਕੇ।

ਇਸ ਬਾਣੀ ਦੀ ਸਿਖਿਆ ਦਰਸਾਉਂਦੀ ਹੈ ਕਿ ਪਹਿਲਾ ਧਰਮ-ਯੁੱਧ, ਜਗਿਆਸੂ ਵਿਸ਼ੇ-ਵਿਕਾਰਾਂ ਨਾਲ ਲੜੇ ਤੇ ਦੂਜਾ ਧਰਮ-ਯੁੱਧ ਜਗਿਆਸੂ ਸਮਾਜ ਵਿਚ 'ਧਰਮ ਚਲਾਵਨ ਸੰਤ ਉਬਾਰਨ' ਤੇ 'ਦੁਸ਼ਟ ਸਭਨ ਕੋ ਮੂਲ ਉਪਾਰਨ' ਲਈ ਲੜੇ। ਇਕ ਅਕਾਲ ਪੁਰਖ ਦਾ ਦ੍ਰਿੜ੍ਹ ਵਿਸ਼ਵਾਸ ਤੇ ਸੱਚਾ-ਸੁੱਚਾ ਆਚਰਣ ਹੀ ਇਖਲਾਕੀ ਸ਼ਕਤੀ ਬਣਦਾ ਹੈ। ਇਸ ਵਾਰ ਦੇ ਸੰਦੇਸ਼ ਅੰਦਰ ਇਕ ਅਜਿਹੀ ਦੈਵੀ ਸ਼ਕਤੀ ਮੌਜੂਦ ਹੈ, ਜਿਸ ਦਾ ਅਨੁਭਵ ਇਸ ਵਾਰ ਨੂੰ ਪੜ੍ਹ ਕੇ, ਸਮਝ ਕੇ ਅਤੇ ਫਿਰ ਕੀਰਤਨੀ ਰੂਪ ਵਿੱਚ ਸਰਵਣ ਕਰਕੇ ਕੀਤਾ ਜਾ ਸਕਦਾ ਹੈ। ਗੁਰੂ ਸਾਹਿਬ ਨੇ ਗੁਰਮਤਿ ਦੇ ਮੂਲ ਸਿਧਾਂਤ ਸੰਤ-ਸਿਪਾਹੀ ਦੇ ਆਸ਼ੇ ਨੂੰ ਇਸ ਵਾਰ ਰਾਹੀਂ ਪੂਰਣ ਰੂਪ ਵਿੱਚ ਰੂਪਮਾਨ ਕੀਤਾ ਹੈ। ਇਸ ਵਾਰ ਤੋਂ ਪ੍ਰੇਰਨਾ ਲੈ ਕੇ ਇਸ ਵਾਰ ਵਿੱਚ ਦਰਸਾਏ ਆਦਰਸ਼ਾ ਦੀ ਪਾਲਣਾ ਕਰਕੇ ਸਦੀਆਂ ਤੋਂ ਗੁਰਸਿੱਖੀ ਜੀਵਨ ਨਾਲ ਓਤ-ਪ੍ਰੋਤ ਹੋਣ ਵਾਲੇ ਗੁਰਸਿਖ ਇਤਨੇ ਬੀਰ ਕੱਰਤਵੀ ਹੋ ਗਏ ਕਿ ਉਹ 'ਸਚੁ' ਦੇ ਲੜ ਲੱਗ ਕੇ ਨਿਰਭਉ ਤੇ ਨਿਰਵੈਰ ਅਕਾਲ ਪੁਰਖ ਦੇ ਦੈਵੀ ਗੁਣਾ ਦਾ ਅਨੁਸ਼ਰਣ ਕਰਦੇ ਹੋਏ ਖੁਦ ਵੀ 'ਨਿਰਭਉ' ਤੇ 'ਨਿਰਵੈਰ' ਹੋ ਵਿਚਰਨ ਲੱਗੇ। ਇਹਨਾਂ ਉੱਚ ਆਚਰਣ ਵਾਲੇ ਬੀਰ ਜਗਿਆਸੂਆਂ ਨੇ ਸਸਤ੍ਰਧਾਰੀ ਹੋਕੇ ਫਿਰ ਇਤਿਹਾਸ ਨੂੰ ਅਜਿਹਾ ਹਲੂਣਾ ਦਿੱਤਾ ਕਿ ਗੁਲਾਮੀ ਦੇ ਜਾਲ ਟੁੱਟ ਗਏ ਅਤੇ ਉਹਨਾਂ ਸੂਰਬੀਰਾਂ ਦੀਆਂ ਵਾਰਾਂ ਗਾਈਆਂ ਜਾਣ ਲੱਗ ਪਈਆਂ। ਇਸ ਬਾਣੀ ਦੀ ਸਿਖਿਆ ਤੇ ਸੰਦੇਸ਼ ਪੰਜ ਸਦੀਆਂ ਤੋਂ ਸਿੱਖੀ ਅਤੇ ਮਾਨਵਤਾ ਦਾ ਰਾਹ ਦਿਸੇਰਾ ਬਣਿਆ ਆ ਰਿਹਾ ਹੈ।

ਇਸ ਵਾਰ ਅੰਦਰ ਅਜੋਕੇ ਤੇ ਭਵਿੱਖਤ ਕਾਲ ਦੇ ਸਮਾਜ ਲਈ ਵੀ ਪ੍ਰੇਰਨਾ ਅਤੇ ਸੇਧ ਮੌਜੂਦ ਹੈ, ਜੋ ਇਸ ਦੀ ਸਾਰਥਕਤਾ ਨੂੰ ਹੋਰ ਦ੍ਰਿੜ੍ਹ ਕਰਦੀ ਹੈ। ਇਸ ਵਾਰ ਨੂੰ ਗੁਰੂ ਸਾਹਿਬ ਦੇ ਆਸੇ ਅਨੁਸਾਰ ਪੜ੍ਹ ਵਿਚਾਰਨ ਅਤੇ ਗ੍ਰਹਿਣ ਕਰਨ ਦੀ ਅਤਿਅੰਤ ਲੋੜ ਹੈ ਤਾਂ ਜੋ ਧਾਰਮਿਕ, ਰਾਜਨੀਤਿਕ ਤੇ ਸਮਾਜਿਕ ਬੁਰਿਆਈਆਂ ਤੋਂ ਪਾਕ ਹੋ ਕੇ ਆਪਣੇ ਫਰਜ਼ ਪ੍ਰਤਿ ਸੁਚੇਤ ਹੁੰਦਿਆਂ ਆਦਰਸ਼ ਮਾਨਵੀ ਸਮਾਜ ਅਤੇ ਨਰੋਏ ਸੰਸਾਰ ਦੀ ਸਿਰਜਣਾ ਕੀਤੀ ਜਾ ਸਕੇ।

## (ਭਾਗ ਤੀਜਾ)

# 'ਆਸਾ ਕੀ ਵਾਰ' ਦੀ ਕਲਾ

'ਆਸਾ ਕੀ ਵਾਰ' ਜਿੱਥੇ ਗੁਰਮਤਿ ਦੇ ਵਿਚਾਰਾਂ ਕਰਕੇ ਇਕ ਮਹਾਨ ਰਚਨਾ ਹੈ, ਉੱਥੇ ਕਾਵਿ-ਕਲਾ ਦੇ ਪੱਖੋਂ ਵੀ ਇਹ ਬਾਣੀ ਇਕ ਉੱਚ ਪਾਏ ਦੀ ਕਿਰਤ ਹੈ। ਇਸ ਬਾਣੀ ਵਿੱਚ ਅਨੁਭਵੀ ਪਰਿਮਾਣਾ ਤੇ ਨਾਲ ਕਾਵਿਕ ਪਰਿਮਾਣ ਤੇ ਵੰਨ-ਸੁਵੰਨੇ ਰਸ, ਅਦਭੁਤ ਅਲੰਕਾਰ ਤੇ ਸੁੰਦਰ ਸ਼ਬਦਾਵਲੀ ਦੀ ਖੂਬਸੂਰਤੀ ਭਰਪੂਰ ਰੂਪ ਵਿੱਚ ਨਜ਼ਰ ਆਉਂਦੀ ਹੈ।

### (ੳ) ਵਾਰ ਰੂਪਾਕਾਰ :

(i) ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਕੁਝ ਲੋਕ ਸ਼ੈਲੀਆਂ ਦੁਨਿਆਵੀ ਦਿਲਚਸਪੀ ਦਾ ਕਾਰਨ ਬਣਦੀਆਂ ਰਹੀਆਂ ਹਨ ਜਿਨ੍ਹਾਂ ਵਿੱਚ ਪ੍ਰਮੁੱਖ ਪ੍ਰਵਿਰਤੀ ਕਾਵਿ ਰੂਪ ਵਿੱਚ ਵਾਰ ਸੀ। ਵਾਰ ਇਕ ਬੀਰ-ਰਸੀ ਰੂਪਾਕਾਰ ਹੈ। ਉਸ ਵੇਲੇ ਬੀਰ-ਰਸ ਰਾਜੀ ਵਾਰਾਂ ਦਾ ਜ਼ੋਰ ਸੀ। ਪਰ ਗੁਰੂ ਨਾਨਕ ਦੇਵ ਜੀ ਨੇ ਵਾਰ ਦਾ ਵਿਲੱਖਣ ਮੁਹਾਂਦਰਾ ਨਿਖਾਰਿਆ। ਆਪ ਜੀ ਨੇ ਲੋਕ-ਰੁਚੀ ਨੂੰ ਅਧਿਆਤਮਿਕ ਵਾਰਾਂ ਵੱਲ ਖਿਚਿਆ। 'ਆਸਾ ਕੀ ਵਾਰ' ਵਿਚ ਗੁਰੂ ਸਾਹਿਬ ਨੇ ਵਾਰ ਰੂਪਾਕਾਰ ਦੁਆਰਾ ਮਨੁੱਖੀ ਜੀਵਨ ਦੇ ਹਰੇਕ ਪੱਖ ਨੂੰ ਚਿਤਰਣ ਕੀਤਾ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚ 'ਵਾਰ' ਰੂਪਾਕਾਰ ਤੋਂ ਇਲਾਵਾ ਗੋਸਟਿ, ਪਟੀ, ਅਲਾਹੁਣੀਆਂ, ਬਾਰਾਮਾਹ, ਥਿਤੀ, ਪਹਰੇ ਆਦਿ ਲੋਕ ਧਾਰਾ ਵਿੱਚ ਵਰਤੇ ਜਾਂਦੇ ਰੂਪਾਕਾਰ ਵੀ ਵਰਤੇ ਮਿਲਦੇ ਹਨ। ਗੁਰੂ ਨਾਨਕ ਦੇਵ ਜੀ ਦੀ 'ਆਸਾ ਕੀ ਵਾਰ' ਤੋਂ ਛੁਟ ਦੋ ਹਰ ਵਾਰਾਂ : 'ਮਾਝ ਕੀ ਵਾਰ' ਅਤੇ 'ਮਲਾਰ ਕੀ ਵਾਰ' ਵੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ਼ ਹਨ।

(ii) ਗੁਰੂ ਨਾਨਕ ਦੇਵ ਜੀ ਤੋਂ ਪੂਰਵਲੀਆਂ ਲੋਕ ਵਾਰਾਂ ਦਾ ਵਿਸ਼ਾ ਤੇ ਮੰਤਵ ਖੇਤ੍ਰੀ ਜੋਧਿਆਂ ਦੀਆਂ ਲੜਾਈਆਂ ਤੇ ਉਨ੍ਹਾਂ ਦੀ ਬਹਾਦਰੀ ਦਾ ਜੱਸ ਗਾਉਣਾ ਸੀ। ਪਰ ਗੁਰੂ ਸਾਹਿਬ ਨੇ ਵਾਰ ਦੇ ਰੂਪਾਕਾਰ ਵਿੱਚ ਨਾਇਕ, ਪ੍ਰਤਿਨਾਇਕ ਵਿਸ਼ਾ-ਵਸਤੂ ਦੇ ਮੰਤਵ ਵਿੱਚ ਪਰਿਵਰਤਨ ਲਿਆਂਦਾ। ਵਾਰ ਵਿੱਚ ਪਹਿਲਾਂ ਸਥਾਨੀ ਜੋਧਾ ਹੀ ਨਾਇਕ ਸੀ। ਉਹ ਪ੍ਰਤਿਨਾਇਕ ਦਾ ਇਲਾਕਾ ਜਿਤੱਣ, ਉਸ ਨੂੰ ਕਾਬੂ ਕਰਕੇ ਉਸ ਤੋਂ ਈਨ ਮਨਾਉਣ ਦੇ ਕਾਰਨਾਮੇ ਕਰਦਾ ਸੀ, ਪਰ ਗੁਰੂ ਜੀ ਨੇ ਵਾਰ ਰੂਪਾਕਾਰ ਨੂ ਤਾਂ ਅਪਣਾਇਆ ਪਰ ਆਪਣੀ ਇਸ ਵਾਰ ਤੇ ਹੋਰ ਵਾਰਾਂ ਵਿੱਚ ਮਨੁੱਖ ਦੇ ਮਨ ਅਤੇ ਵਿਕਾਰਾਂ ਦੀ ਟੱਕਰ ਵਿਖਾਈ ਹੈ। ਇਸ ਤਰ੍ਹਾਂ ਗੁਰਮੁਖ ਨਾਇਕ ਵਜੋਂ ਜਿੱਤ ਹਾਸਲ ਕਰਦਾ ਹੈ ਤੇ ਮਨਮੁਖ ਇਸ ਟੱਕਰ ਵਿੱਚ ਅਸਫਲ ਰਹਿੰਦਾ ਹੈ। ਇਵੇਂ 'ਆਸਾ ਕੀ ਵਾਰ' ਦਾ ਮੁੱਖ ਲੱਛਣ 'ਟੱਕਰ' ਹੈ। ਇਹ 'ਟੱਕਰ' ਇਸ ਵਾਰ ਵਿੱਚ ਸੂਖਮ ਰੂਪ ਦੀ ਹੈ। ਇਹ ਟੱਕਰ ਮਨੁੱਖੀ ਗੁਣਾਂ ਤੇ ਔਗਣਾਂ ਦੀ ਹੈ, ਭੈੜੇ ਤੇ ਚੰਗੇ ਕਰਮਾਂ ਦੀ ਹੈ, ਪ੍ਰਾਕਿਰਤਕ ਰੁਚੀਆਂ ਤੇ ਪਰਮਾਰਥਿਕ ਰੁਚੀਆਂ ਦੀ ਹੈ ਅਤੇ ਸਥੂਲ-ਰੂਪ ਦੀ ਗੱਲ ਕਰੀਏ ਤਾਂ ਇਹ ਟੱਕਰ

ਮਨਮੁਖ ਤੇ ਗੁਰਮੁਖ ਵਿੱਚ ਅਤੇ ਮਨੁੱਖ ਨੂੰ ਬਿਬੇਕ ਬੁੱਧ ਦੀ ਸਹਾਇਤਾ ਨਾਲ ਮਨ ਨਾਲ ਟੱਕਰ ਲੈ ਕੇ ਉਸ ਨੂੰ ਜੋਤੀ-ਸਰੂਪ ਵਿੱਚ ਢਾਲ ਕੇ, ਮਾਇਆ ਦੇ ਬੰਧਨ ਵਿਚੋਂ ਕੱਢ ਕੇ 'ਸੋਹੰ' ਰੂਪ ਬਣਾਉਣਾ ਹੈ ਤਾਂ ਕਿ ਉਹ ਮਾਇਆ ਦੇ ਬੰਧਨਾਂ ਤੋਂ ਨਿਕਲ ਕੇ ਅਕਾਲ ਪੁਰਖ ਵਿੱਚ ਵਿਲੀਨ ਹੋ ਸਕੇ।

(iii) 'ਆਸਾ ਕੀ ਵਾਰ' ਦਾ ਵਿਸ਼ਾ-ਵਸਤੂ ਅਕਾਲ ਪੁਰਖ ਰਾਹੀਂ ਰਚੇ ਜਗਤ ਰੂਪੀ ਅਖਾੜੇ ਵਿੱਚ ਜੀਵ ਦੇ ਮਨ ਤੇ ਪੰਜ ਵਿਕਾਰਾਂ ਨਾਲ ਘੋਲ ਦੱਸਣਾ ਹੈ। ਇਸ ਘੋਲ ਵਿੱਚ ਗੁਰਮੁਖ ਬ੍ਰਹਮ ਦੀ ਕਿਰਪਾ, ਗੁਰੂ ਦੀ ਸਿਖਿਆ, ਸਦਾਚਾਰ ਤੇ ਨਾਮ-ਸਾਧਨਾਂ ਦੇ ਆਸਰੇ ਜਿੱਤ ਹਾਸਲ ਕਰਦਾ ਹੈ ਤੇ ਅਕਾਲ ਪੁਰਖ ਦੀ ਸਤਾ ਵਿੱਚ ਵਿਲੀਨ ਹੋ ਜਾਂਦਾ ਹੈ। ਦੂਜੇ ਪਾਸੇ ਮਨਮੁਖ ਕਰਮ ਕਾਂਡਾਂ, ਰਹੁ-ਰੀਤਾਂ ਤੇ ਵਿਕਾਰਾਂ ਵਿੱਚ ਫਸ ਕੇ ਜੀਵਨ ਦੀ ਬਾਜ਼ੀ ਹਾਰ ਜਾਂਦਾ ਹੈ। ਇਸ ਵਾਸਤੇ ਅਕਾਲ ਖੁਰਖ ਦੀ ਕਿਰਪਾ, ਗੁਰੂ ਦੀ ਸਿਖਿਆ, ਸਦਾਚਾਰ, ਨਾਮ ਰੂਪੀ ਆਤਮਿਕ ਸਾਧਨਾ ਨੂੰ ਅਪਣਾਉਣ ਉਤੇ ਜ਼ੋਰ ਪਾਇਆ ਗਿਆ ਹੈ।

ਇਵੇਂ ਵਾਰ ਕਿਉਂਕਿ ਬੀਰ-ਰਸੀ ਰੂਪਾਕਾਰ ਹੈ, ਇਸ ਲਈ ਗੁਰੂ ਸਾਹਿਬ ਨੇ ਇਸ ਦਾ ਪ੍ਰਯੋਗ ਮਨੁੱਖੀ ਮਨ ਦੇ ਵਿਕਾਰਾਂ ਵਿਰੁੱਧ ਟੱਕਰ ਨੂੰ ਆਮ ਲੋਕਾਂ ਦੀ ਪੱਧਰ ਦੀ ਗੱਲ ਕਰਨ ਵਾਸਤੇ ਢੁੱਕਵਾਂ ਸਮਝ ਕੇ ਅਪਣਾਇਆ ਹੈ। ਉਨ੍ਹਾਂ ਵੱਲੋਂ 'ਵਾਰ' ਰੂਪਾਕਾਰ ਦੇ ਮਹੱਤਵਪੂਰਣ ਤਜ਼ਰਬੇ ਤੋਂ ਹੀ ਪ੍ਰੇਰਿਤ ਹੋਕੇ ਅੱਗੋਂ ਗੁਰੂ ਅਮਰ ਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਵੀ ਇਸ ਵਾਰ ਦੀ ਪਰੰਪਰਾ ਨੂੰ ਅਪਣਾਇਆ ਹੈ।

**(ਅ) ਛੰਦ :**

(i) ਵਾਰ ਪਉੜੀਆਂ ਵਿੱਚ ਰਚੀ ਜਾਂਦੀ ਹੈ। ਪਉੜੀ ਦਾ ਅਰਥ ਕਿਸੇ ਨੀਵੀਂ ਥਾਂ ਤੋਂ ਉੱਚੀ ਥਾਂ ਤੇ ਪਹੁੰਚਣਾ ਹੈ। ਇਹ ਭਾਵ ਲੌਕਿਕ ਤੇ ਅਧਿਆਤਮਿਕ ਦੋਵੇਂ ਤਰ੍ਹਾਂ ਦੀਆਂ ਵਾਰਾਂ ਵਿੱਚ ਪਾਇਆ ਜਾਂਦਾ ਹੈ। ਲੌਕਿਕ ਵਾਰਾਂ ਵਿੱਚ ਯੋਧੇ ਦਾ ਪ੍ਰਸੰਗ ਹੌਲੀ-ਹੌਲੀ ਵੱਧਦਾ ਅਤੇ ਉਸ ਦੀ ਵਿਜੈ ਤੇ ਉਸਤਤੀ ਤੇ ਮੁਕਦਾ ਹੈ। ਗੁਰੂ ਸਾਹਿਬ ਨੇ ਇਸ ਵਾਰ ਦੀਆਂ ਪਉੜੀਆਂ ਵਿੱਚ ਮਨੁੱਖ ਆਤਮਾ ਨੂੰ ਪਰਮਾਤਮਾ ਦੀ ਪਛਾਣ ਅਤੇ ਉਸ ਤਕ ਅਪੜਨ ਦੀ ਸਾਧਨਾ ਦੀ ਗੱਲ ਕੀਤੀ ਹੈ।

(ii) ਗੁਰੂ ਸਾਹਿਬ ਨੇ ਪਰੰਪਰਾਈ ਵਾਰਾਂ ਦੀਆਂ ਪਉੜੀਆਂ ਦੀ ਤਰ੍ਹਾਂ ਇਸ ਵਾਰ ਦੀ ਹਰ ਪਉੜੀ ਵਿੱਚ ਨਿਸ਼ਾਨੀ ਤੇ ਸਿਰਖੰਡੀ ਛੰਦ ਦੀ ਹੀ ਵਰਤੋਂ ਕੀਤੀ ਹੈ। ਪਉੜੀ ਛੰਦ ਦਾ ਨਾਂ ਨਹੀਂ, ਸੱਗੋਂ ਇਹ ਬੰਦ ਕਿਹਾ ਜਾਂਦਾ ਹੈ। ਮੁਢਲੇ ਰੂਪ ਵਿੱਚ 'ਆਸਾ ਕੀ ਵਾਰ' ਵਿੱਚ ੨੪ ਪਉੜੀਆਂ ਸ਼ਾਮਲ ਸਨ। ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਗੁਰੂ ਅਰਜਨ ਦੇਵ ਜੀ ਨੇ ਇਸ ਨਾਲ ੫੯ ਸਲੋਕ ਵੀ ਸ਼ਾਮਲ ਕਰ ਦਿੱਤੇ। ਇਸ ਵਾਰ ਦੇ ਸਲੋਕਾਂ ਦੀ ਬਣਤਰ ਵਿੱਚ ਭਿੰਨਤਾ ਹੈ। ਇਸ ਬਾਣੀ ਅੰਦਰ ਛੋਟੇ ਤੋਂ ਛੋਟਾ ਸਲੋਕ ਕੇਵਲ ੨ ਤੁਕਾਂ ਦਾ ਹੈ ਅਤੇ ਵੱਡੇ ਤੋਂ ਵੱਡਾ ਸਲੋਕ ੨੬ ਤੁਕਾਂ ਦਾ ਹੈ ਜੋ ਇਸ ਬਾਣੀ ਵਿੱਚ ਦਰਜ ਹੈ। ਸਲੋਕਾਂ ਦੀਆਂ ਤੁਕਾਂ ਵਿੱਚ ਇਕਸਾਰਤਾ ਨਹੀਂ। ਇਸ ਬਾਣੀ ਦੇ

ਸਲੋਕਾਂ ਵਿੱਚ ਆਮ ਪ੍ਰਚੱਲਤ ਛੰਦ ਦੋਹਰਾ ਤੇ ਚੌਪਈ ਵਰਤੇ ਗਏ ਹਨ। ਇਹ ਗੱਲ ਵੀ ਧਿਆਨ ਦੇਣ ਵਾਲੀ ਹੈ ਕਿ ਗੁਰੂ ਸਾਹਿਬ ਨੇ ਇਸ ਬਾਣੀ ਵਿੱਚ ਛੰਦਾਂ ਦੀ ਗਤੀਵਿਧੀ ਅਤੇ ਰੂਪ ਵਿਧਾਨ ਨੂੰ ਉਨ੍ਹਾਂ ਦੇ ਲਛਣਾਂ ਅਨੁਸਾਰ ਨਹੀਂ ਰੱਖਿਆ ਕਿਉਂਕਿ ਸ਼ਾਸਤ੍ਰੀ ਦ੍ਰਿਸ਼ਟੀ ਤੋਂ ਕਾਵਿ ਰਚਨਾ ਕਰਨਾ ਗੁਰੂ ਸਾਹਿਬ ਦਾ ਉਦੇਸ਼ ਨਹੀਂ ਸੀ। ਉਨ੍ਹਾਂ ਦਾ ਮਨੋਰਥ ਆਪਣੇ ਅਨੁਭਵਾਂ ਤੇ ਉਪਦੇਸ਼ਾਂ ਨੂੰ ਦੂਜਿਆਂ ਨਾਲ ਸਾਂਝਾ ਕਰਨਾ ਸੀ, ਇਸ ਲਈ ਉਨ੍ਹਾਂ ਨੇ ਲੋਕ ਧਾਰਾ ਵਿਚ ਪ੍ਰਚਲਤ ਰੂਪਾਕਾਰਾਂ ਅਤੇ ਛੰਦਾਂ ਨੂੰ ਅਪਣਾ ਕੇ ਆਪਣੇ ਉਦੇਸ਼ ਦੀ ਪੂਰਤੀ ਲਈ ਵਰਤਿਆ ਹੈ।

## (ੲ) ਸੰਗੀਤ ਯੋਜਨਾ :

ਵਾਰ ਦਾ ਅਸਲ ਸੰਬੰਧ ਵੀਰ ਰਸ ਨਾਲ ਹੁੰਦਾ ਹੈ ਕਿਉਂਕਿ ਇਸ ਵਿੱਚ ਯੁੱਧ ਦੇ ਵਰਣਨ ਨੂੰ ਗਾ ਕੇ ਢਾਢੀ ਲੋਕ ਪ੍ਰਸਤੁਤ ਕਰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਪ੍ਰਭੂ ਦਾ ਢਾਢੀ ਕਿਹਾ ਹੈ :

**ਹਉ ਢਾਢੀ ਕਾ ਨੀਚ ਜਾਤਿ ਹੋਰ ਉਤਮ ਜਾਤਿ ਸਦਾਇਦੇ॥**

ਉਨ੍ਹਾਂ ਨੇ ਇਸ ਰਚਨਾ ਵਿੱਚ ਕਾਵਿ ਅਤੇ ਸੰਗੀਤ ਦਾ ਸੁਮੇਲ ਕੀਤਾ ਹੈ। ਇਸ ਵਾਰ ਨੂੰ ਰਾਗ ਆਸਾ ਵਿੱਚ ਟੁੰਡੇ ਅਸਰਾਜੇ ਕੀ ਧੁਨੀ ਤੇ ਗਾਉਣ ਦਾ ਆਦੇਸ਼ ਹੈ। ਰਾਗ ਆਸਾ ਦਾ ਸਰੂਪ – ਰਾਗ ਆਸਾ ਨੂੰ ਬਿਲਾਵਲ ਥਾਟ ਦੇ ਅੰਤਰਗਤ ਮੰਨਿਆ ਜਾਂਦਾ ਹੈ। ਇਸ ਲਈ ਇਸ ਦੀ ਜਾਤੀ ਔਡਣ ਸੰਪੂਰਨ ਹੈ। ਆਸਾ ਰਾਗ ਦਾ ਵਾਦੀ ਸਵਰ ਮਧਿਅਮ ਅਤੇ ਸੰਵਾਦੀ ਸ਼ਡਜ ਮੰਨਿਆ ਜਾਂਦਾ ਹੈ। ਇਸ ਦੇ ਗਾਇਨ ਦਾ ਸਮਾਂ ਦਿਨ ਦਾ ਪਹਿਲਾ ਪਹਿਰ ਹੈ। ਗੁਰਦੁਆਰਿਆਂ ਵਿੱਚ 'ਆਸਾ ਕੀ ਵਾਰ' ਦੇ ਨਿੱਤ ਕੀਰਤਨ ਕਰਨ ਦੀ ਪ੍ਰਥਾ ਹੈ। ਇਸ ਬਾਣੀ ਦੇ ਅੰਦਰ ਕੀਰਤਨ ਦਾ ਵਿਸ਼ੇਸ਼ ਮਹੱਤਵ ਦੱਸਿਆ ਗਿਆ ਹੈ। ਕੀਰਤਨ ਤੋਂ ਭਾਵ ਪਰਮਾਤਮਾ ਦੇ ਰਹਸਮਈ ਨਾਮ-ਉਚਾਰਨ ਤੋਂ ਹੈ। ਕੀਰਤਨ ਦਾ ਅਰਥ ਕੀਰਤੀ ਅਰਥਾਤ ਪ੍ਰਭੂ ਦੀ ਸਿਫਤ ਸਲਾਹ ਤੋਂ ਹੈ, ਜਿਸਦਾ ਉਲੇਖ ਇਸ ਬਾਣੀ ਵਿੱਚ ਮਿਲਦਾ ਹੈ : **'ਸਚੀ ਤੇਰੀ ਸਿਫਤਿ ਸਚੀ ਸਾਲਾਹਿ॥' 'ਸਤਿਗੁਰੁ ਵਡਾ ਕਰ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ॥'** ਆਦਿ

## (ਸ) ਰਸ :

ਰਸਾਂ ਦਾ ਸੰਬੰਧ ਭਾਵਾਂ ਨਾਲ ਹੁੰਦਾ ਹੈ। ਕਾਵਿ ਆਚਾਰੀਆਂ ਅਨੁਸਾਰ ਮਨ ਵਿੱਚ ਪੈਦਾ ਹੋਣ ਵਾਲੇ ਉਹ ਭਾਵ ਜੋ ਵੇਖਣ, ਪੜ੍ਹਨ, ਸੁਣਨ ਆਦਿ ਤੋਂ ਪੈਦਾ ਹੁੰਦੇ ਹਨ, ਰਸ ਦੀ ਉਤਪਤੀ ਦਾ ਕਾਰਨ ਬਣਦੇ ਹਨ, ਇਹ ਗਿਣਤੀ ਵਿੱਚ ਨੌਂ ਦਸੇ ਜਾਂਦੇ ਹਨ। ਗੁਰੂ ਸਾਹਿਬ ਨੇ ਪਰਮਾਤਮਾ ਦੀ ਰਚੀ ਹੋਈ ਅਦਭੁਤ ਸ੍ਰਿਸ਼ਟੀ ਦੀ ਸੁੰਦਰਤਾ ਨੂੰ ਵੇਖਕੇ ਅਸਚਰਜ, ਹਰਖ ਤੇ ਖੁਸ਼ੀ ਅਤੇ ਹੈਰਾਨੀ ਤੇ ਹੋਰ ਰਸਾਂ ਨੂੰ ਪ੍ਰਗਟ ਕੀਤਾ ਹੈ। ਇਸ ਬਾਣੀ ਵਿੱਚ ਕਾਵਿ ਦੇ ਵਿਭਿੰਨ ਰਸਾਂ ਦਾ ਵਰਣਨ ਵੀ ਮਿਲਦਾ ਹੈ, ਜਿਵੇਂ ਸ਼ਾਂਤ ਰਸ, ਅਦਭੁਤ ਰਸ, ਭਿਆਨਕ ਰਸ, ਹਾਸ ਰਸ ਆਦਿ। 'ਆਸਾ ਕੀ ਵਾਰ' ਵਿੱਚ ਰਸਾਂ ਦੀ ਵਿਭਿੰਨਤਾ ਵੇਖੋ :

**ਸ਼ਾਂਤ ਰਸ :** **ਸਚਾ ਸਾਹਿਬੁ ਏਕ ਤੂੰ ਜਿਨਿ ਸਚੋ ਸਚ ਵਰਤਾਇਆ ॥**
**ਜਿਸੁ ਤੂ ਦੇ ਤਿਸੁ ਮਿਲੈ ਸਚੁ ਤਾਂ ਤਿਨੀ ਸਚ ਕਮਾਇਆ ॥**

**ਅਦਭੁਤ ਰਸ :** **ਵਿਸਮਾਦੁ ਨਾਦ ਵਿਸਮਾਦੁ ਵੇਦ ॥**
**ਵਿਸਮਾਦ ਜੀਆ ਵਿਸਮਾਦੁ ਭੇਦ ॥**

**ਭਿਆਨਕ ਰਸ :** **ਭੈ ਵਿਚਿ ਪਵਣੁ ਵਹੈ ਸਦ ਵਾਉ ॥**
**ਭੈ ਵਿਚਿ ਚਲਹਿ ਲਖ ਦਰਿਆਉ ॥**

**ਹਾਸ ਰਸ :** **ਵਾਇਨ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨਿ੍ ਸਿਰ ॥**
**ਉਡਿ ਉਡਿ ਰਾਵਾ ਝੈਟੇ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥**

'ਆਸਾ ਕੀ ਵਾਰ' ਵਿੱਚ ਚਾਹੇ ਵਿਭਿੰਨ ਰਸਾਂ ਦਾ ਵਰਣਨ ਕੀਤਾ ਗਿਆ ਹੈ, ਪਰੰਤੂ ਇਸ ਰਚਨਾ ਵਿੱਚ ਮੂਲ ਰੂਪ ਵਿੱਚ ਭਗਤੀ ਰਸ ਹੀ ਪ੍ਰਧਾਨ ਹੈ।

## (ਹ) ਅਲੰਕਾਰ ਤੇ ਪ੍ਰਤੀਕ :

ਰਸਾਂ ਦਾ ਸੰਬੰਧ ਭਾਵਾਂ ਨਾਲ ਹੁੰਦਾ ਹੈ, ਪਰੰਤੂ ਇਨ੍ਹਾਂ ਭਾਵਾਂ ਦੇ ਅਸਰ ਨੂੰ ਚਮਕਾਉਣ ਲਈ ਅਲੰਕਾਰ ਤੇ ਪ੍ਰਤੀਕ ਵਰਤਣੇ ਵੀ ਜ਼ਰੂਰੀ ਹੁੰਦੇ ਹਨ। ਇਸ ਬਾਣੀ ਵਿੱਚ ਗੁਰੂ ਸਾਹਿਬ ਨੇ ਅਲੰਕਾਰਾਂ, ਪ੍ਰਤੀਕਾਂ ਅਤੇ ਬਿੰਬਾਂ ਦੀ ਸੁਯੋਗ ਵਰਤੋਂ ਕੀਤੀ ਹੈ। ਇਸ ਵਾਰ ਵਿੱਚ ਵਰਤੇ ਗਏ ਪ੍ਰਤੀਕ ਆਮ ਜੀਵਨ ਵਿਚੋਂ ਹੋਣ ਕਰਕੇ ਹਰ ਕਿਸੇ ਦੀ ਸਮਝ ਵਿੱਚ ਆ ਜਾਣ ਵਾਲੇ ਹਨ।

ਪਰਮਾਤਮਾ ਵਾਸਤੇ ਖਸਮ, ਸਤਿ, ਦਾਤਾ, ਕਰਤਾ, ਸਾਹਿਬ; ਗੁਰੂ ਵਾਸਤੇ ਬੋਹਿਥਾ; ਮਨੁੱਖ ਵਾਸਤੇ ਵਣਜਾਰਾ, ਚਾਕਰ, ਕਚੀ ਤੇ ਪਕੀ ਨਰਦ ਆਦਿ ਪ੍ਰਤੀਕ ਗੁਰੂ-ਸਿਖਿਆ ਨੂੰ ਗ੍ਰਹਿਣ ਕਰਨੇ ਵਾਲੇ ਹਨ।

ਪ੍ਰਤੀਕਾਂ ਵਾਂਗ ਇਸ ਬਾਣੀ ਵਿੱਚ ਰੂਪ ਤੇ ਉਪਮਾ ਅਲੰਕਾਰਾਂ ਦੀ ਵੰਨ-ਸੁਵੰਨਵੀ ਕਮਾਲ ਦੀ ਹੈ, ਜਿਵੇਂ

**ਉਪਮਾ** ੧) **ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ**
**ਸੀਸ ਨਿਵਾਈਐ ਕਿਆ ਥੀਐ ਜਾ ਰਿਦੈ ਕਸੁਧੇ ਜਾਹਿ ॥**

੨) **ਜਿਉ ਜੋਰੂ ਸਿਰ ਨਾਵਣੀ ਆਵੈ ਵਾਰੋ ਵਾਰ ॥**
**ਜੂਠੇ ਜੂਠਾ ਮੁਖਿ ਵਸੈ ਨਿਤੁ ਨਿਤ ਹੋਏ ਖੁਆਰੁ ॥**

(ਅੰਗ ੪੭੨)

**ਰੂਪਕ** **ਦਇਆ ਕਪਾਹ ਸੰਤੋਖ ਸੂਤੁ ਜਤੁ ਗੰਢੀ ਸਤੁ ਵਟੁ ॥**

(ਅੰਗ ੪੭੧)

'ਆਸਾ ਕੀ ਵਾਰ' ਵਿੱਚ ਵਰਤੇ ਰਸ, ਪ੍ਰਤੀਕ, ਅਲੰਕਾਰ ਤੇ ਬਿੰਬ ਇਸ ਦੀ ਕਾਵਿ ਸੁੰਦਰਤਾ ਵਿੱਚ ਸਹਾਈ ਹੁੰਦੇ ਹਨ।

## (ਕ) ਭਾਸ਼ਾ :

(i) ਗੁਰੂ ਸਾਹਿਬ ਨੇ ਇਸ ਬਾਣੀ ਵਿੱਚ ਭਾਸ਼ਾ ਦਾ ਬੜਾ ਸਰਲ, ਸੁਭਾਵਿਕ ਤੇ ਆਮ

ਲੋਕਾਂ ਦੇ ਨੇੜੇ ਵਾਲਾ ਰੂਪ ਵਰਤਿਆ ਹੈ। ਅਧਿਆਤਮਿਕ ਤੇ ਸਮਾਜਿਕ ਮਸਲਿਆਂ ਨੂੰ ਪ੍ਰਗਟਾਉਣ ਲਈ ਆਮ ਲੋਕਾਂ ਵੱਲੋਂ ਬੋਲੀ ਜਾਂਦੀ ਭਾਸ਼ਾਂ ਦੀ ਹੀ ਬਹੁਤੀ ਵਰਤੋਂ ਕੀਤੀ ਹੈ। ਪੰਜਾਬੀ ਦੇ ਸ਼ੁਧ ਤੇ ਠੇਠ ਰੂਪ ਦੀ ਵਰਤੋਂ ਦੇ ਨਾਲ-ਨਾਲ ਇਸ ਦੀਆਂ ਉਪਭਾਖਾਵਾਂ ਦਾ ਪ੍ਰਯੋਗ ਵੀ ਕੀਤਾ ਮਿਲਦਾ ਹੈ। ਇਸ ਤੋਂ ਇਲਾਵਾ ਬ੍ਰਜੀ, ਸੰਸਕ੍ਰਿਤ, ਫਾਰਸੀ, ਅਰਬੀ ਦੇ ਤਤਸਮ ਤੇ ਤਦਭਵ ਰੂਪ ਵੀ ਵਰਤ ਲਏ ਹਨ। ਪੰਜਾਬੀ ਦੇ ਸ਼ੁਧ ਰੂਪ ਵਿੱਚ ਵਰਤੇ ਸ਼ਬਦ : ਦਿਉਹਾੜੀ, ਜਿੰਦ, ਸੰਜੋਗ, ਵਿਜੋਗ, ਦੁਖ, ਗਹਣੇ ਚੱਕੀ, 'ਲਾਟੂ', ਭਾਂਡੇ, ਇਟਾਂ ਆਦਿ; ਬ੍ਰਜ ਭਾਸ਼ਾ ਦੇ 'ਕਉ', 'ਭਇਆ' ਆਦਿ; ਸੰਸਕ੍ਰਿਤ ਦੇ 'ਨਾਦ', 'ਸੰਧਿਆ', 'ਪ੍ਰਾਕ੍ਰਿਤਹ'; ਉਪਭਾਸ਼ਾਵਾਂ ਵਿਚੋਂ ਲਹਿੰਦੀ ਦੇ 'ਮਹਿੰਡਾ', 'ਛੋਡੀਲੇ'; ਅਰਬੀ-ਫਾਰਸੀ ਦੇ ਰਜ਼ਾ, ਦੋਜਕ, ਕਰਮ, ਫੁਰਮਾਣ, ਸਲਾਮ ਜੁਆਬ, ਆਸਕ, ਦੀਦਾਰ, ਖਾਕੁ ਪਾਕੁ ਆਦਿ।

(ii) ਗੁਰੂ ਸਾਹਿਬ ਵੱਲੋਂ ਵਰਤੇ ਸ਼ਬਦਾਂ ਨੂੰ ਆਵੇਸ਼ ਪੂਰਨ ਕਰਨ ਲਈ ਹੋਰ ਜੁਗਤਾਂ ਜਿਵੇਂ ਸ਼ਬਦਾਂ ਦਾ ਮੁੜ-ਮੁੜ ਦੁਹਰਾਉ, ਅਖਾਣ ਤੇ ਮੁਹਾਵਰਿਆਂ ਦੀ ਵਰਤੋਂ, ਕਾਵਿ ਤੁਕਾਂ ਵਿੱਚ ਅੰਤ-ਅਨੁਪ੍ਰਾਸ ਦੀ ਵਰਤੋਂ ਆਮ ਦੇਖੀ ਜਾ ਸਕਦੀ ਹੈ। ਇਸ ਵਾਰ ਦੀਆਂ ਅਨੇਕਾ ਤੁਕਾਂ ਮੁਹਾਵਰਾ ਰੂਪ ਹੀ ਬਣ ਗਈਆਂ ਹਨ, ਜਿਵੇਂ 'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥ (ਅੰਗ ੪੭੦), 'ਸਿਖੀ ਸਿਖਿਆ ਗੁਰ ਵੀਚਾਰਿ॥' (ਅੰਗ ੪੬੫), 'ਨਿਵੈ ਸੁ ਗਉਰਾ ਹੋਇ॥' (ਅੰਗ ੪੭੦), 'ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ॥' (ਅੰਗ ੪੬੯), 'ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥' (ਅੰਗ ੪੭੨), 'ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥' (ਅੰਗ ੪੭੨)

ਇਸ ਬਾਣੀ ਦੀ ਭਾਸ਼ਾ ਦੀ ਵਿਸ਼ੇਸ਼ਤਾ ਹੈ ਕਿ ਇਸ ਬਾਣੀ ਅੰਦਰ ਭਾਸ਼ਾਵਾਂ ਦੀ ਵਿਵਿਧਤਾ ਦੇ ਬਾਵਜੂਦ ਇਹ ਪੰਡਤਾਊ ਜਾਂ ਔਖੀ ਨਹੀਂ। ਇਹ ਬਾਣੀ ਛੇਤੀ ਸਮਝ ਵਿੱਚ ਆ ਜਾਣ ਵਾਲੀ ਹੈ। ਇਸ ਵਾਰ ਦੀ ਭਾਸ਼ਾ ਇਤਨੀ ਸਰਲ ਹੈ ਕਿ ਇਹ ਜਗਿਆਸੂ ਨੂੰ ਬਹੁਤ ਜਲਦੀ ਕੰਠ ਹੋ ਜਾਂਦੀ ਹੈ। ਇਸ ਵਾਰ ਅੰਦਰ ਐਸੀ ਖਿਚ ਤੇ ਸ਼ਕਤੀ ਹੈ ਕਿ ਇਸ ਦੇ ਭਾਵ ਅਰਥ ਜੀਵ ਅੰਦਰ ਡੂੰਘੇ ਘਰ ਕਰ ਜਾਂਦੇ ਹਨ। 'ਆਸਾ ਕੀ ਵਾਰ' ਕਾਵਿ-ਕਲਾ ਦੇ ਪਖੋਂ ਇਕ ਮਹਾਨ ਰਚਨਾ ਹੈ।

(ਭਾਗ ਚੌਥਾ)

# ਮੂਲ ਪਾਠ ਤੇ ਵਿਆਖਿਆ

**ੴ ਸਤਿਗੁਰ ਪ੍ਰਸਾਦਿ॥**

**ਆਸਾ ਮਹਲਾ ੪ ਘਰੁ ੪**

**ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮ ਰਤੰਨਾ ਰਾਮ ਰਾਜੇ ॥**
**ਮਨੁ ਰਾਮ ਕਸਵਟੀ ਲਾਇਆ ਕੰਚਨੁ ਸੋਵਿੰਨਾ ॥**
**ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥**
**ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ ॥ ੧ ॥**

ਹੇ ਭਾਈ ! ਹਰੀ ਨਾਮ ਦੇ ਅੰਮ੍ਰਿਤ ਨਾਲ ਮੇਰੀਆਂ ਲੋਇਣਾ ਭਾਵ ਅੱਖਾਂ ਭਿਜ ਗਈਆਂ ਹਨ ਅਤੇ ਮੇਰਾ ਮਨ ਰਾਮ ਰੂਪੀ ਰਾਜੇ ਭਾਵ ਪ੍ਰਭੂ ਦੇ ਪਿਆਰ ਨਾਲ ਰੰਗਿਆ ਗਿਆ ਹੈ। ਮੇਰਾ ਮਨ ਪ੍ਰਭੂ ਨੇ ਆਪਣੇ ਨਾਮ ਦੀ ਕਸਵੱਟੀ ਉਤੇ ਘਸਾਇਆ ਹੈ ਅਤੇ ਇਹ ਸ਼ੁਧ ਸੋਨੇ ਵਾਂਗ ਬਣ ਗਿਆ ਹੈ। ਗੁਰ ਦੀ ਸ਼ਰਨ ਵਿੱਚ ਆਉਣ ਨਾਲ ਮੇਰਾ ਮਨ ਪ੍ਰੇਮ-ਰੰਗ ਵਿੱਚ ਲਾਲ ਹੋ ਗਿਆ ਹੈ ਅਤੇ ਮੇਰਾ ਮਨੋ ਤੇ ਤਨ ਦਿਲੋਂ ਤਰੋ-ਤਰ ਹੋ ਕੇ ਪਸੀਜ਼ ਗਿਆ ਹੈ। ਦਾਸ ਨਾਨਕ ਨਾਮ ਰੂਪੀ ਕਸਤੂਰੀ ਨਾਲ ਚੰਗੀ ਤਰ੍ਹਾਂ ਸੁਗੰਧਿਤ ਹੋ ਗਿਆ ਹੈ ਅਤੇ ਸਾਰਾ ਜੀਵਨ ਹੀ ਧੰਨਤਾ ਯੋਗ ਹੋ ਗਿਆ ਹੈ।

**ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥**
**ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥**
**ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ ॥**
**ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗੁ ਦੁਤਰੁ ਤਰੀਆ ॥੨॥**

ਗੁਰਬਾਣੀ ਦੇ ਮਿੱਠੇ ਬਚਨਾਂ ਨੇ ਹਰੀ ਦੇ ਪ੍ਰੇਮ ਦੇ ਲਈ ਮਨ ਨੂੰ ਵਿੰਨ੍ਹ ਲਿਆਂ ਹੈ, ਜਿਵੇਂ ਤਿੱਖੀ ਨੋਕ ਵਾਲੇ ਤੀਰ ਵਿੰਨ੍ਹ ਲੈਂਦੇ ਹਨ। ਜਿਸ ਸਾਧਕ ਦੇ ਹਿਰਦੇ ਵਿੱਚ ਪ੍ਰਭੂ-ਪ੍ਰੇਮ ਦੀ ਪੀੜ ਉਠਦੀ ਹੈ, ਉਹੀ ਜਾਣਦਾ ਹੈ ਕਿ ਕਿਵੇਂ ਉਸ ਨੇ ਉਸ ਪੀੜ ਨੂੰ ਜਰਿਆ ਭਾਵ ਸਹਾਰਿਆ ਹੈ। ਉਹੀ ਜਗਿਆਸੂ ਜੀਵਨ-ਮੁਕਤ ਆਖਿਆ ਜਾ ਸਕਦਾ ਹੈ, ਜੋ ਸੰਸਾਰ ਤੇ ਮਾਇਆ ਦੇ ਮੋਹ ਤੋਂ ਅਡੋਲ ਹੋ ਕੇ ਭਾਵ ਮਰ ਕੇ ਜੀਉਂਦਾ ਹੈ ਅਰਥਾਤ ਆਤਮਿਕ ਜੀਵਨ ਜੀਉਂਦਿਆਂ ਉਹ ਦੁਨੀਆਂ ਦੀ ਕਿਰਤ-ਕਾਰ ਕਰਦਾ ਹੋਇਆ ਵੀ ਮਾਇਆ ਦੇ ਬੰਧਨ ਤੋਂ ਨਿਰਲੇਪ ਰਹਿੰਦਾ ਹੈ। ਦਾਸ ਨਾਨਕ ਬੇਨਤੀ ਕਰਦਾ ਹੈ ਕਿ ਹੇ ਹਰੀ! ਮੈਨੂੰ ਸਤਿਗੁਰੂ ਮਿਲਾ ਦਿਉ ਤਾਂ ਜੋ 'ਦੁਤਰ' ਭਾਵ ਔਖੇ ਤਰੇ ਜਾਣ ਵਾਲੇ ਸੰਸਾਰ-ਸਮੁੰਦਰ ਨੂੰ

ਤਰਿਆ ਜਾ ਸਕੇ।

**ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਵਿੰਦ ਰੰਗਾ ਰਾਮ ਰਾਜੇ ॥**
**ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ ॥**
**ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ ॥**
**ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤਸੰਗਾ ॥੩॥**

ਹੇ ਰੰਗੀਲੇ ਰਾਮ ਰਾਜਾ ਰੂਪ ਗੋਵਿੰਦ ਜੀ! ਅਸੀਂ ਮੂਰਖ ਬੇਸਮਝ ਆਪ ਜੀ ਦੀ ਸਰਨ ਵਿੱਚ ਹਾਂ, ਸਾਨੂੰ ਮਿਲੋ। ਅਸਾਂ ਪੂਰੇ ਗੁਰੂ ਦੁਆਰਾ ਹਰੀ ਦੀ ਪ੍ਰਾਪਤੀ ਦੇ ਰਾਹ ਨੂੰ ਜਾਣ ਲਿਆ ਹੈ ਅਤੇ ਇਕੋ ਹਰੀ ਦੀ ਭਗਤੀ ਦੀ ਦਾਤ ਦਾ ਦਾਨ ਮੰਗਿਆ ਹੈ। ਅਨੇਕ ਤਰੰਗਾ ਵਾਲੇ ਨਾਮ ਜਪਣ ਨਾਲ ਮੇਰਾ ਮਨ ਅਤੇ ਤਨ ਸ਼ਬਦ ਦੁਆਰਾ ਖਿੜ ਗਿਆ ਹੈ। ਨਾਨਕ (ਗੁਰੂ) ਜੀ ਫੁਰਮਾਉਂਦੇ ਹਨ ਕਿ ਮੈਂ ਸੰਤ ਜਨਾਂ ਨੂੰ ਮਿਲ ਕੇ ਸਤਿਸੰਗਤ ਵਿੱਚ ਪਰਮਾਤਮਾ ਨੂੰ ਪਾਇਆ ਹੈ।

**ਦੀਨ ਦਇਆਲ ਸੁਣਿ ਬੇਨਤੀ ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥**
**ਹਉ ਮਾਗਉ ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖਿ ਪਾਇਆ ॥**
**ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ ॥**
**ਜਨੁ ਨਾਨਕੁ ਸਰਣਾਗਤੀ ਹਰਿ ਨਾਮਿ ਤਰਾਇਆ ॥੪॥੮॥੧੫॥**

ਹੇ ਦੀਨ ਦਇਆਲ ਹਰੀ ਜੀ! ਹਰੀ ਪ੍ਰਭੂ ਜੀ! ਹਰੀ ਰਾਮ-ਰਾਜਾ ਰੂਪੀ ਪਾਤਸ਼ਾਹ ਜੀ! ਮੇਰੀ ਬੇਨਤੀ ਸੁਣੋ। ਹੇ ਹਰੀ! ਮੈਂ ਤੁਹਾਡੇ ਪਾਸੋਂ ਹਰੀ ਨਾਮ ਦੀ ਸ਼ਰਨ ਤੇ ਆਸਰਾ ਮੰਗਦਾ ਹਾਂ, ਮੇਰੇ ਮੂੰਹ ਵਿੱਚ 'ਹਰੀ ਹਰੀ' ਭਾਵ ਨਾਮ ਸਿਮਰਨ ਦੀ ਦਾਤ ਪਾ ਦਿਉ। ਹੇ ਹਰੀ ਜੀ! ਭਗਤਾਂ ਦੇ ਪਿਆਰ ਨੂੰ ਪਿਆਰਨਾ ਤੁਹਾਡਾ ਬਿਰਦ ਭਾਵ ਸੁਭਾਉ ਹੈ ਅਤੇ ਤੁਸੀਂ ਭਗਤਾਂ ਦੀ ਲਜਿਆ ਰੱਖਣ ਵਾਲੇ ਹੋ। ਦਾਸ ਨਾਨਕ ਵੀ ਆਪ ਜੀ ਦੀ ਸ਼ਰਨ ਵਿੱਚ ਆਇਆ ਹੈ, ਹਰੀ ਨਾਮ ਦੀ ਦਾਤ ਦੁਆਰਾ ਸੰਸਾਰ ਸਮੁੰਦਰ ਤੋਂ ਤਾਰ ਲਵੋ।

**ਆਸਾ ਮਹਲਾ ੪ ॥**

**ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ ॥**
**ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥**
**ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ ॥**
**ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ ॥੧॥**

ਗੁਰੂ ਦੀ ਸ਼ਰਨ ਵਿੱਚ ਪੈਕੇ ਢੂੰਢ ਤੇ ਭਾਲ ਕਰਦਿਆਂ ਮੈਂ ਆਪਣੇ ਅੰਦਰ ਹੀ ਹਰੀ ਰੂਪੀ ਰਾਮ ਰਾਜੇ ਮਿੱਤਰ-ਪਿਆਰੇ ਨੂੰ ਲੱਭ ਲਿਆ ਹੈ। ਇਸ ਤਰ੍ਹਾਂ ਮੇਰਾ ਇਹ ਸਰੀਰ ਰੂਪੀ ਕਿਲ੍ਹਾ ਮਾਨੋ ਸੋਨੇ ਦਾ ਬਣ ਗਿਆ ਹੈ ਕਿਉਂਕਿ ਇਸ ਵਿੱਚ ਹਰੀ-ਪਰਮਾਤਮਾ ਪ੍ਰਗਟ ਹੋ ਗਿਆ ਹੈ। ਹਰੀ ਦਾ ਨਾਮ ਹੀ ਹੀਰਾ ਤੇ ਹਰੀ ਦਾ ਨਾਮ ਹੀ ਰਤਨ ਹੈ, ਜਿਸ ਨਾਲ ਮੇਰਾ ਮਨ ਤੇ ਤਨ 'ਵਿਧਾ' ਭਾਵ ਵਿੰਨ੍ਹਿਆ ਗਿਆ ਹੈ ਅਰਥਾਤ ਕੋਮਲ ਹੋ ਗਿਆ ਹੈ। ਹੇ ਨਾਨਕ! ਧੁਰੋਂ ਲਿਖੇ ਹੋਏ ਵੱਡੇ ਭਾਗਾਂ ਨਾਲ ਹਰੀ ਪਾਇਆ ਹੈ ਅਤੇ ਮੇਰਾ ਮਨ ਹਰੀ ਦੇ

ਪ੍ਰੇਮ-ਰਸ ਵਿੱਚ ਗੁੱਧਾ ਪਿਆ ਹੈ।

**ਪੰਥੁ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ ॥**
**ਹਰਿ ਹਰਿ ਨਾਮੁ ਚੇਤਾਇ ਗੁਰ ਹਰਿ ਮਾਰਗਿ ਚਾਲੀ ॥**
**ਮੇਰੈ ਮਨਿ ਤਨਿ ਨਾਮੁ ਆਧਾਰੁ ਹੈ ਹਉਮੈ ਬਿਖੁ ਜਾਲੀ ॥**
**ਜਨ ਨਾਨਕ ਸਤਿਗੁਰੁ ਮੇਲਿ ਹਰਿ ਹਰਿ ਮਿਲਿਆ ਬਨਵਾਲੀ ॥੨॥**

ਹੇ ਸਤਿਗੁਰੂ! ਮੈਂ ਜੋਬਨ-ਮੱਤੀ ਬਾਲੀ ਭਾਵ ਅੰਞਾਣ ਜੀਵ-ਇਸਤ੍ਰੀ ਖੜੀ ਹੋ ਕੇ ਅਰਜ਼ੋਈ ਕਰਦੀ ਹਾਂ ਅਤੇ ਰਾਮ ਰੂਪੀ ਰਾਜੇ ਪ੍ਰਭੂ ਦੇ ਦਰ ਦਰ ਦਾ ਰਸਤਾ ਹਰ ਰੋਜ਼ ਪੁਛਦੀ ਰਹਿੰਦੀ ਹਾਂ। ਹੇ ਸਤਿਗੁਰੂ ! ਮੈਨੂੰ ਹਰੀ ਦਾ ਨਾਮ ਚੇਤੇ ਕਰਾਉਂਦੇ ਰਹੋ ਜੋ ਮੈਂ ਹਰੀ ਦੇ ਨਾਮ-ਮਾਰਗ ਦੇ ਰਸਤੇ ਤੁਰ ਸਕਾਂ। ਮੇਰੇ ਮਨ ਅਤੇ ਹਿਰਦੇ ਵਿੱਚ ਨਾਮ-ਸਿਮਰਨ ਦਾ ਹੀ ਸਹਾਰਾ ਹੈ, ਤੁਸੀਂ ਕਿਰਪਾ ਕਰੋ, ਮੈਂ ਹਉਮੈ ਰੂਪੀ 'ਬਿਖੁ' ਜਾਂ ਜ਼ਹਿਰ ਨੂੰ ਸਾੜ ਸਕਾਂ। ਦਾਸ ਨਾਨਕ ਬੇਨਤੀ ਕਰਦਾ ਹੈ ਕਿ ਹੇ ਹਰੀ ਜੀ ! ਸਤਿਗੁਰੂ ਨੂੰ ਮੇਲ ਕੇ ਮੈਨੂੰ ਆਪਣੇ ਨਾਲ ਮਿਲਾ ਲਉ ਕਿਉਂਕਿ ਜਿਹੜਾ ਕੋਈ ਹਰੀ ਬਨਵਾਲੀ ਨੂੰ ਮਿਲਿਆ ਹੈ, ਸਤਿਗੁਰੂ ਰਾਹੀਂ ਹੀ ਮਿਲਿਆ ਹੈ।

**ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ ॥**
**ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ ॥**
**ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰੁ ਮਿਲਿ ਹਰਿ ਮਨੁ ਮੰਨੇ ॥**
**ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ ॥੩॥**

ਹੇ ਪਿਆਰੇ ਹਰੀ ਰਾਮ ਰੂਪੀ ਰਾਜਾ! ਮੈਨੂੰ ਚਿਰਾਂ ਦੇ ਵਿਛੁੰੜੇ ਹੋਏ ਨੂੰ ਗੁਰੂ ਦੁਆਰਾ ਆ ਮਿਲੋ। ਮੇਰਾ ਮਨ ਤੇ ਹਿਰਦਾ ਬਹੁਤ ਵੈਰਾਗ ਨਾਲ ਭਰਿਆ ਹੋਇਆ ਹੈ ਅਤੇ ਮੇਰੇ ਨੈਣ ਵਿਛੋੜੇ ਕਾਰਨ ਹਰੀ-ਰਸ ਦੇ ਪ੍ਰੇਮ-ਜਲ ਭਿੱਜੇ ਹੋਏ ਹਨ। ਹੇ ਹਰੀ ਜੀ ! ਮੈਨੂੰ ਪਿਆਰੇ ਗੁਰੂ ਦੀ ਦਸ ਪਾਓ, ਜਿਨ੍ਹਾਂ ਨੂੰ ਮਿਲ ਕੇ ਮੇਰਾ ਮਨ ਤੁਹਾਡੇ ਪ੍ਰੇਮ ਵਿੱਚ ਪਤੀਜ ਜਾਏ। ਨਾਨਕ ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਹਰੀ! ਮੈਂ ਮੂਰਖ ਹਾਂ, ਮੈਨੂੰ ਆਪਣੇ ਨਾਮ-ਸਿਮਰਨ ਦੇ ਕੰਮ ਵਿੱਚ ਜੋੜ ਲਵੋ।

**ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ ॥**
**ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ ॥**
**ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ ॥**
**ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ ॥੪॥੯॥੧੬॥**

ਹੇ ਭਾਈ! ਗੁਰੂ ਦੀ ਅੰਮ੍ਰਿਤ ਬਾਣੀ ਨਾਮ ਰਸ ਨਾਲ ਭਿਉਂ ਕੇ ਗੁਰਸਿੱਖਾਂ ਤਾਈ ਆਤਮਿਕ ਜੀਵਨ ਦੇਣ ਵਾਲੇ ਅੰਮ੍ਰਿਤ ਰੂਪੀ ਨਾਮ ਰਸ ਦੇ ਕੇ ਛਿੱਟੇ ਮਾਰਦੀ ਰਹਿੰਦੀ ਹੈ। ਜਿਨ੍ਹਾਂ ਗੁਰਸਿੱਖਾਂ ਨੂੰ ਗੁਰਬਾਣੀ ਮਨ ਕਰ ਕੇ ਭਾਉਂਦੀ ਹੈ, ਉਹ ਬਾਣੀ ਰੂਪੀ ਅੰਮ੍ਰਿਤ ਛਕ ਕੇ ਤ੍ਰਿਪਤ ਹੋ ਗਏ ਹਨ। ਸਤਿਗੁਰੂ ਦੇ ਤੁਠਣ ਭਾਵ ਪ੍ਰਸੰਨ ਹੋਣ ਨਾਲ ਹਰੀ ਪ੍ਰਾਪਤ ਹੋਇਆ ਹੈ ਅਤੇ 'ਚੂਕੇ ਧਕ ਧਕੇ' ਅਰਥਾਤ ਨਿਤ ਦੇ ਧਕੇ ਤੇ ਭੰਬਲ-ਭੁਸੇ ਮੁਕੇ ਹਨ।

ਨਾਨਕ ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਦੇ ਸੇਵਕ 'ਹਰਿ ਹਰਿ' ਭਾਵ ਨਾਮ ਸਿਮਰਨ ਕਰਦਿਆਂ ਹੀ ਹਰੀ ਨਾਲ ਇਕ-ਰੂਪ ਹੋ ਜਾਂਦੇ ਹਨ।

**ਆਸਾ ਮਹਲਾ ੪ ॥**

**ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ ॥**
**ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ ॥**
**ਧਨੁ ਧੰਨੁ ਵਣਜਾਰਾ ਵਣਜੁ ਹੈ ਗੁਰੁ ਸਾਹੁ ਸਾਬਾਸੇ ॥**
**ਜਨੁ ਨਾਨਕੁ ਗੁਰੁ ਤਿਨ੍ਹੀ ਪਾਇਆ**
**ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ ॥੧॥**

ਹਰੀ ਦੀ ਅੰਮ੍ਰਿਤ ਰੂਪ ਭਗਤੀ ਦਾ ਖ਼ਜ਼ਾਨਾ ਗੁਰੂ ਸਤਿਗੁਰੂ ਦੇ ਕੋਲ ਹੈ। ਗੁਰੂ ਸਤਿਗੁਰੂ ਹੀ ਹਰਿ ਭਗਤੀ ਦੇ ਖ਼ਜ਼ਾਨੇ ਦਾ ਸੱਚਾ ਸ਼ਾਹ ਜਾਂ ਮਾਲਕ ਹੈ, ਉਹੀ ਆਪਣੇ ਸਿੱਖਾਂ ਨੂੰ ਇਸ ਨਾਮ-ਧਨ ਦੀ ਪੂੰਜੀ ਦੇਂਦਾ ਹੈ। ਨਾਮ ਰੂਪੀ ਵਾਪਾਰ ਧੰਨ ਹੈ, ਉਹ ਮਨੁੱਖ ਜੋ ਇਹ ਵਣਜ ਕਰਦਾ ਹੈ ਵੀ ਧੰਨਦਾ ਯੋਗ ਹੈ ਤੇ ਨਾਮ ਧਨ ਦਾ ਸ਼ਾਹ ਗੁਰੂ ਉਸ ਭਗਤ ਨੂੰ ਸ਼ਾਬਾਸ਼ ਦਿੰਦਾ ਹੈ। ਦਾਸ ਨਾਨਕ ਆਖਦਾ ਹੈ ਕਿ ਜਿਨ੍ਹਾਂ ਮਨੁੱਖਾਂ ਦੇ ਮੱਥੇ ਉਤੇ ਧੁਰੋਂ ਪ੍ਰਭੂ ਦੀ ਹਜ਼ੂਰੀ ਤੋਂ ਨਾਮ-ਧਨ ਦੀ ਪ੍ਰਾਪਤੀ ਦਾ ਲੇਖ 'ਲਿਲਾਟਿ' ਭਾਵ ਮੱਥੇ ਤੇ ਲਿਖਿਆ ਗਿਆ ਹੈ, ਉਹੀ ਇਹ ਪਾਉਂਦੇ ਹਨ।

**ਸਚੁ ਸਾਹੁ ਹਮਾਰਾ ਤੂੰ ਧਣੀ ਸਭੁ ਜਗਤੁ ਵਣਜਾਰਾ ਰਾਮ ਰਾਜੇ ॥**
**ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ ॥**
**ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ ॥**
**ਜਨ ਨਾਨਕ ਕਉ ਹਰਿ ਬਖਸਿਆ ਹਰਿ ਭਗਤਿ ਭੰਡਾਰਾ ॥ ੨॥**

ਹੇ ਪ੍ਰਭੂ! ਤੂੰ ਸਾਡਾ ਸੱਚਾ ਸ਼ਾਹ ਅਤੇ ਮਾਲਕ ਹੈਂ ਅਤੇ ਹੋਰ ਸਾਰਾ ਜਗਤ ਤੇਰੇ ਰਾਮ ਰੂਪੀ ਰਾਜੇ ਵਲੋਂ ਬਖ਼ਸ਼ੇ ਨਾਮ-ਧਨ ਦਾ ਵਣਜ ਕਰਨ ਆਏ ਹਨ। ਸਾਰੇ ਜੀਵ ਰੂਪੀ ਭਾਂਡੇ ਤੇਰੇ ਹੀ ਪੈਦਾ ਕੀਤੇ ਹੋਏ ਹਨ ਅਤੇ ਉਨ੍ਹਾਂ ਵਿੱਚ ਜੋਤਿ ਰੂਪ ਜਿੰਦ-ਵਸਤ ਭੀ ਤੇਰੀ ਹੀ ਰੱਖੀ ਹੋਈ ਹੈ। ਜਿਹੋ ਜਿਹੀ ਵਸਤੂ ਤੂੰ ਸਰੀਰ-ਰੂਪੀ ਭਾਂਡੇ ਵਿੱਚ ਰੱਖੀ ਹੈ, ਉਹੀ ਬਾਹਰ ਨਿਕਲਦੀ ਹੈ, ਇਸ ਵਿੱਚ ਇਹ ਜੀਵ ਵਿਚਾਰਾ ਕੁਝ ਨਹੀਂ ਕਰ ਸਕਦਾ। ਆਪਣੇ ਦਾਸ ਨਾਨਕ ਨੂੰ ਵੀ ਤੂੰ ਹੀ ਮਿਹਰ ਕਰਕੇ ਹਰਿ ਭਗਤੀ ਦਾ ਖ਼ਜ਼ਾਨਾ ਬਖਸ਼ਿਆ ਹੈ।

**ਹਮ ਕਿਆ ਗੁਣ ਤੇਰੇ ਵਿਥਰਹ ਸੁਆਮੀ**
**ਤੂੰ ਅਪਰ ਅਪਾਰੋ ਰਾਮ ਰਾਜੇ ॥**
**ਹਰਿ ਨਾਮੁ ਸਾਲਾਹਹ ਦਿਨੁ ਰਾਤਿ ਏਹਾ ਆਸ ਆਧਾਰੋ ॥**
**ਹਮ ਮੂਰਖ ਕਿਛੂਅ ਨ ਜਾਣਹਾ ਕਿਵ ਪਾਵਹ ਪਾਰੋ ॥**
**ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸ ਪਨਿਹਾਰੋ ॥੩॥**

ਹੇ ਸੁਆਮੀ ਪ੍ਰਭੂ! ਅਸੀਂ ਤੇਰੇ ਕਿਹੜੇ ਕਿਹੜੇ ਗੁਣਾਂ ਦਾ ਵਿਸਥਾਰ ਕਰੀਏ, ਤੇਰੇ ਰਾਮ ਰੂਪੀ ਰਾਜੇ ਦੇ ਗੁਣ 'ਅਪਰ ਅਪਾਰ' ਤੇ ਬੇਅੰਤ ਹਨ। ਅਸੀਂ ਤਾਂ ਦਿਨੇ ਰਾਤ ਤੇਰੇ ਹਰਿ

ਨਾਮ ਨੂੰ ਸਲਾਹੁੰਦੇ ਹਾਂ, ਇਹੋ ਸਾਡੇ ਜੀਵਨ ਦੀ ਆਸ ਤੇ ਸਹਾਰਾ ਹੈ। ਅਸੀਂ ਮੂਰਖ ਤੇਰੇ ਗੁਣਾਂ ਦਾ ਅੰਤ ਕਿਵੇਂ ਪਾ ਸਕਦੇ ਹਾਂ? ਦਾਸ ਨਾਨਕ ਤਾਂ ਹਰੀ ਦਾ ਦਾਸ ਹੈ ਅਤੇ ਹਰੀ ਦੇ ਦਾਸਾਂ ਦਾ 'ਪਨਿਹਾਰੋ' ਭਾਵ ਪਾਣੀ ਢੋਣ ਵਾਲਾ ਹੈ।'

**ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ ॥**
**ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ ॥**
**ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥**
**ਜਨੁ ਨਾਨਕੁ ਦਾਸੁ ਹਰਿ ਕਾਂਢਿਆ**
**ਹਰਿ ਪੈਜ ਰਖਾਏ ॥੪॥੧੦॥੧੭॥**

ਹੇ ਪ੍ਰਭੂ! ਜਿਵੇਂ ਤੈਨੂੰ ਭਾਉਂਦਾ ਹੈ, ਤਿਵੇਂ ਰਖ ਲਵੋ ਭਾਵ ਬਚਾ ਲਉ। ਅਸੀਂ ਤੇਰੇ ਰਾਮ ਰੂਪੀ ਰਾਜੇ ਦੀ ਸ਼ਰਨ ਵਿੱਚ ਆਏ ਹਾਂ।ਅਸੀਂ ਦਿਨ-ਰਾਤ ਸੱਚ ਜੀਵਨ-ਰਾਹ ਤੋਂ ਖੁੰਝ ਕੇ ਭੁਲਾਂ-ਚੁਕਾਂ ਕਰਦੇ ਹਾਂ, ਸਾਡੀ ਲਾਜ ਰੱਖ ਲਉ। ਅਸੀਂ ਤੇਰੇ ਬੱਚੇ ਹਾਂ, ਤੂੰ ਸਾਡਾ ਗੁਰਦੇਵ ਪਿਤਾ ਹੈ, ਇਸ ਲਈ ਮਤ ਦੇ ਕੇ ਸਾਨੂੰ ਸਮਝਾਉ। ਹੇ ਹਰੀ! ਦਾਸ ਨਾਨਕ ਆਪ ਦਾ ਦਾਸ ਆਖਿਆ ਜਾਂਦਾ ਹੈ, ਇਸ ਲਈ ਸ਼ਰਨ ਪਏ ਦੀ ਲਾਜ ਰਖ ਲਉ।

**ਆਸਾ ਮਹਲਾ ੪ ॥**

**ਜਿਨ੍ ਮਸਤਕਿ ਧੁਰਿ ਹਰਿ ਲਿਖਿਆ**
**ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ॥**
**ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ ॥**
**ਹਰਿ ਲਧਾ ਰਤਨੁ ਪਦਾਰਥੋ ਫਿਰਿ ਬਹੁੜਿ ਨ ਚਲਿਆ ॥**
**ਜਨ ਨਾਨਕ ਨਾਮੁ ਆਰਾਧਿਆ ਆਰਾਧਿ ਹਰਿ ਮਿਲਿਆ ॥੧॥**

ਹੇ ਭਾਈ! ਜਿਨ੍ਹਾਂ ਮਨੁੱਖਾਂ ਦੇ ਮੱਥੇ ਤੇ ਧੁਰੋਂ ਹਰੀ ਨੇ ਲੇਖ ਲਿਖਿਆ ਹੈ, ਉਨ੍ਹਾਂ ਨੂੰ ਹੀ ਸੱਚਾ ਗੁਰੂ ਮਿਲਿਆ ਹੈ। ਉਨ੍ਹਾਂ ਦਾ ਅਗਿਆਨਤਾ ਰੂਪੀ ਹਨੇਰਾ ਦੂਰ ਹੋ ਜਾਂਦਾ ਹੈ ਅਤੇ ਉਨ੍ਹਾਂ ਦੇ ਹਿਰਦੇ ਵਿੱਚ ਗਿਆਨ ਰੂਪੀ ਦੀਵੇ ਦੁਆਰਾ ਆਤਮਿਕ ਜੀਵਨ ਦੀ ਸੂਝ ਚਮਕ ਪੈਂਦੀ ਹੈ। ਉਨ੍ਹਾਂ ਨੂੰ ਹਰੀ ਦਾ ਨਾਮ ਰੂਪੀ ਰਤਨ ਲੱਭ ਪੈਂਦਾ ਹੈ, ਜਿਹੜਾ ਫਿਰ ਕਦੇ ਉਨ੍ਹਾਂ ਪਾਸੋਂ ਗੁਆਚਦਾ ਨਹੀਂ। ਦਾਸ ਨਾਨਕ ਆਖਦਾ ਹੈ ਕਿ ਹੇ ਭਾਈ! ਜਿਸ ਮਨੁੱਖ ਨੇ ਨਾਮ ਜਪਿਆ ਹੈ, ਉਸ ਨੂੰ ਨਾਮ ਸਿਮਰਨ ਦੀ ਆਰਾਧਣਾ ਕਰਨ ਨਾਲ ਹਰੀ ਮਿਲ ਪੈਂਦਾ ਹੈ।

**ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ ॥**
**ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ ॥**
**ਹੁਣਿ ਵਤੈ ਹਰਿ ਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ ॥**
**ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ ॥੨॥**

ਹੇ ਭਾਈ! ਜਿਨ੍ਹਾਂ ਮਨੁੱਖਾਂ ਨੇ ਹਰੀ ਦਾ ਸੁੰਦਰ ਨਾਮ ਨਹੀਂ ਜਪਿਆ, ਉਹ ਰਾਮ ਰੂਪੀ ਰਾਜੇ ਦੇ ਜਗਤ ਵਿੱਚ ਕਾਹਦੇ ਲਈ ਆਏ? ਇਹ ਮਨੁੱਖਾ ਜਨਮ ਬੜੀ ਮੁਸ਼ਕਲ ਨਾਲ

ਮਿਲਦਾ ਹੈ, ਪਰ ਨਾਮ ਸਿਮਰਨ ਤੋਂ ਬਿਨਾ ਇਹ ਵਿਅਰਥ ਹੀ ਗੁਜ਼ਰ ਜਾਂਦਾ ਹੈ। ਜਿਸ ਮਨੁੱਖ ਨੇ ਹੁਣ 'ਵਤੈ' ਭਾਵ ਵਤਰ ਵੇਲੇ ਜਾਂ ਨਾਮ ਬੀਜਣ ਦੀ ਰੁੱਤ ਵੇਲੇ ਹਰੀ ਨਾਮ ਰੂਪੀ ਬੀਜ ਨਹੀਂ ਬੀਜਿਆ ਅਰਥਾਤ ਹਿਰਦੇ ਦੀ ਖੇਤੀ ਵਿੱਚ ਪ੍ਰਭੂ ਨਾਮ ਦਾ ਬੀਜ ਨਹੀਂ ਬੀਜਿਆ, ਉਹ ਨਾਮ-ਗੁਣਾਂ ਤੋਂ ਸਖਣਾ ਹੀ ਜਾਏਗਾ ਤੇ ਪਰਲੋਕ ਵਿੱਚ ਜਾਕੇ ਕੀ ਖਾਏਗਾ? ਉਸ ਦੁੱਖ ਹੀ ਪਾਉਣਾ ਹੈ। ਹੇ ਨਾਨਕ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨਮੁਖਾਂ ਨੂੰ ਮੁੜ-ਮੁੜ ਜਨਮਾਂ ਦੇ ਚੱਕਰ ਵਿੱਚ ਪੈਣਾ ਪੈਂਦਾ ਹੈ, ਹਰੀ ਨੂੰ ਇਹੋ ਹੀ ਫਿਰ ਭਾਉਂਦਾ ਹੈ।

**ਤੂੰ ਹਰਿ ਤੇਰਾ ਸਭੁ ਕੋ ਸਭਿ ਤੁਧੁ ਉਪਾਏ ਰਾਮ ਰਾਜੇ ॥**
**ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ ਸਭਿ ਚਲਹਿ ਚਲਾਏ ॥**
**ਜਿਨ੍ ਤੂੰ ਮੇਲਹਿ ਪਿਆਰੇ ਸੇ ਤੁਧੁ ਮਿਲਹਿ ਜੋ ਹਰਿ ਮਨਿ ਭਾਏ ॥**
**ਜਨ ਨਾਨਕ ਸਤਿਗੁਰੁ ਭੇਟਿਆ ਹਰਿ ਨਾਮਿ ਤਰਾਏ ॥੩॥**

ਹੇ ਹਰੀ! ਸਭ ਕੋਈ ਤੇਰਾ ਹੈ, ਸਾਰੇ ਜੀਵ-ਜੰਤੂ ਤੇਰੇ ਰਾਮ-ਰੂਪੀ ਰਾਜੇ ਦੇ ਪੈਦਾ ਕੀਤੇ ਹੋਏ ਹਨ। ਕਿਸੇ ਜੀਵ ਦੇ ਹੱਥ ਵਿੱਚ ਕੁਝ ਨਹੀਂ, ਸਾਰੇ ਉਸੇ ਤਰ੍ਹਾਂ ਚਲਦੇ ਹਨ, ਜਿਵੇਂ ਤੂੰ ਚਲਾਉਂਦਾ ਹੈਂ। ਹੇ ਪਿਆਰੇ ਹਰੀ! ਜਿਨ੍ਹਾਂ ਨੂੰ ਤੂੰ ਮੇਲਦਾ ਹੈ, ਉਹ ਤੈਨੂੰ ਮਿਲਦੇ ਹਨ ਅਤੇ ਜਿਹੜੇ ਤੈਨੂੰ ਚੰਗੇ ਲਗਦੇ ਹਨ, ਉਹੀ ਤੇਰੇ ਚਰਨਾਂ ਵਿੱਚ ਰਹਿੰਦੇ ਹਨ। ਦਾਸ ਨਾਨਕ ਆਖਦਾ ਹੈ ਕਿ ਜਿਨ੍ਹਾਂ ਮਨੁੱਖਾਂ ਨੂੰ ਸੱਚਾ ਗੁਰੂ ਮਿਲ ਪੈਂਦਾ ਹੈ, ਉਹੀ ਹਰੀ ਉਨ੍ਹਾਂ ਨੂੰ ਨਾਮ ਵਿੱਚ ਜੋੜ ਕੇ ਸੰਸਾਰ-ਸਾਗਰ ਤੋਂ ਪਾਰ ਲੰਘਾ ਲੈਂਦਾ ਹੈ।

**ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ**
**ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥**
**ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥**
**ਹਰਿ ਕਰਤਾ ਸਭੁ ਕਿਛੁ ਜਾਣਦਾ ਸਿਰਿ ਰੋਗ ਹਥੁ ਦੀਜੈ ॥**
**ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ**
**ਹਰਿ ਭਗਤਿ ਹਰਿ ਲੀਜੈ ॥੪॥੧੧॥੧੮॥**

ਹੇ ਭਾਈ! ਕੋਈ ਮਨੁੱਖ ਰਾਗ ਗਾ ਕੇ, ਕੋਈ ਨਾਦਾਂ (ਸੰਖ ਤੇ ਹੋਰ ਸਾਜ਼ ਵਜਾ ਕੇ) ਅਤੇ ਕੋਈ ਬੇਦੀ ਭਾਵ ਧਰਮ-ਪੁਸਤਕਾਂ ਪੜ੍ਹ ਕੇ ਕਈ ਤਰੀਕਿਆਂ ਨਾਲ ਪ੍ਰਭੂ ਦੇ ਗੁਣਾਂ ਨੂੰ ਗਾਉਂਦਾ ਹੈ, ਪਰ ਪ੍ਰਭੂ ਇਸ ਤਰ੍ਹਾਂ ਪ੍ਰਸੰਨ ਨਹੀਂ ਹੁੰਦਾ। ਜਿਨ੍ਹਾਂ ਮਨੁੱਖਾਂ ਦੇ 'ਅੰਤਰਿ' ਭਾਵ ਹਿਰਦੇ ਵਿੱਚ ਕਪਟ ਅਤੇ ਪਾਪ ਹੈ, ਉਨ੍ਹਾਂ ਦੇ ਬਾਹਰਮੁਖੀ ਰੋਣੇ ਨਾਲ ਕੀ ਬਣਦਾ ਹੈ? ਹਰੀ ਹਰੇਕ ਮਨੁੱਖ ਦੇ ਹਿਰਦੇ ਦੀ ਹਰਕੇ ਗੱਲ ਨੂੰ ਜਾਣਦਾ ਹੈ, ਜਿਵੇਂ ਰੋਗ ਦੇ ਸਿਰ ਤੇ ਹੱਥ ਰੱਖ ਦਿੱਤਾ ਜਾਏ ਭਾਵ ਅਦਰਲੇ ਵਿਕਾਰਾਂ ਨੂੰ ਲੁਕਾਣ ਦਾ ਯਤਨ ਕੀਤਾ ਜਾਏ ਤਾਂ ਵੀ ਪ੍ਰਭੂ ਪਾਸੋਂ ਕੁਝ ਵੀ ਲੁਕਿਆ ਨਹੀਂ ਰਹਿੰਦਾ। ਨਾਨਕ ਗੁਰੂ ਜੀ ਆਖਦੇ ਹਨ ਕਿ ਜਿਨ੍ਹਾਂ ਮਨੁੱਖਾਂ ਦਾ ਹਿਰਦਾ ਪਵਿੱਤਰ ਹੋ ਜਾਂਦਾ ਹੈ, ਉਹੀ ਹਰੀ ਦੀ ਭਗਤੀ ਦੁਆਰਾ ਹਰੀ ਨੂੰ ਪ੍ਰਾਪਤ ਕਰ ਲੈਂਦੇ ਹਨ।

**ਆਸਾ ਮਹਲਾ ੪ ॥**

**ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ**

**ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥**

**ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ ॥**

**ਹਰਿ ਸੰਤਾ ਨੋ ਹੋਰੁ ਥਾਉ ਨਾਹੀ ਹਰਿ ਮਾਣੁ ਨਿਮਾਣੇ ॥**

**ਜਨ ਨਾਨਕ ਨਾਮੁ ਦੀਬਾਣੁ ਹੈ ਹਰਿ ਤਾਣੁ ਸਤਾਣੇ ॥੧॥**

ਹੇ ਭਾਈ! ਜਿਨ੍ਹਾਂ ਸੇਵਕਾਂ ਦੇ ਹਿਰਦੇ ਵਿੱਚ ਹਰਿ ਪ੍ਰਭੂ ਦੀ ਪ੍ਰੀਤ ਹੈ, ਉਹੀ ਬੰਦੇ ਸੁਚੱਜੇ ਅਤੇ ਸਿਆਣੇ ਹਨ। ਜੇ ਕਰ ਉਹ ਕੋਈ ਬਾਹਰਮੁਖੀ ਤੌਰ ਤੇ ਲੋਕਾਂ ਨਾਲ ਭੁਲ-ਚੁਕ ਵਾਲਾ ਬੋਲ ਬੋਲ ਬੈਠਦੇ ਹਨ ਤਾਂ ਵੀ ਉਹ ਪ੍ਰਭੂ ਨੂੰ ਚੰਗੇ ਲਗਦੇ ਹਨ। ਹਰੀ ਦੇ ਸੰਤਾਂ ਭਾਵ ਪਿਆਰਿਆਂ ਨੂੰ ਹਰੀ ਤੋਂ ਬਿਨਾਂ ਹੋਰ ਕੋਈ ਥਾਉ ਜਾਂ ਆਸਰਾ ਨਹੀਂ ਹੁੰਦਾ। ਉਨ੍ਹਾਂ ਨੂੰ ਇਹ ਭਰੋਸਾ ਹੁੰਦਾ ਹੈ ਕਿ ਹਰੀ ਨਿਮਾਣਿਆਂ ਨੂੰ ਮਾਣ ਦੇਣ ਵਾਲਾ ਹੈ। ਦਾਸ ਨਾਨਕ ਆਖਦਾ ਹੈ ਕਿ ਹਰੀ ਦੇ ਸੇਵਕਾਂ ਦਾ ਕੇਵਲ ਨਾਮ ਹੀ ਦੀਬਾਣੁ ਭਾਵ ਫਰਿਆਦ ਦੀ ਥਾਂ ਹੈ ਅਤੇ ਉਹ ਹਰੀ ਦੇ 'ਤਾਣੁ' ਜਾਂ ਬਲ ਕਰਕੇ ਹੀ ਬਲਵਾਨ ਰਹਿੰਦੇ ਹਨ।

**ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥**

**ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥**

**ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ ॥**

**ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ ॥੨॥**

ਹੇ ਭਾਈ! ਜਿਸ ਸਥਾਨ ਤੇ ਮੇਰੇ ਸਤਿਗੁਰੂ ਬਿਰਾਜਮਾਨ ਹੁੰਦੇ ਹਨ, ਉਹ ਅਸਥਾਨ ਸੋਹਣਾ ਲੱਗਣ ਲੱਗ ਜਾਂਦਾ ਹੈ। ਗੁਰਸਿੱਖ ਉਸ ਥਾਂ ਨੂੰ ਭਾਲ ਲੈਂਦੇ ਹਨ ਤੇ ਉਸ ਦੀ ਧੂੜ ਨੂੰ ਲੈ ਕੇ ਮੱਥੇ ਤੇ ਮਲਦੇ ਹਨ। ਉਨ੍ਹਾਂ ਗੁਰਸਿਖਾਂ ਦੀ ਘਾਲ ਥਾਇ ਪੈ ਜਾਂਦੀ ਹੈ, ਜਿਨ੍ਹਾਂ ਨੇ ਹਰਿ ਨਾਮ ਨੂੰ ਸਿਮਰਿਆ ਹੈ। ਨਾਨਕ ਗੁਰੂ ਜੀ ਆਖਦੇ ਹਨ ਕਿ ਜਿਨ੍ਹਾਂ ਨੇ ਸਤਿਗੁਰੂ ਨੂੰ ਪੂਜਿਆ ਹੈ ਭਾਵ ਭੈ ਭਾਵਨਾ ਤੇ ਸਤਿਕਾਰ ਸਹਿਤ ਗੁਰੂ ਦੇ ਸ਼ਬਦ ਨੂੰ ਮਨ ਵਿੱਚ ਵਸਾ ਕੇ ਆਤਮਿਕ ਉੱਚਤਾ ਵਾਲਾ ਜੀਵਨ ਨਿਭਾਇਆ ਹੈ, ਉਨ੍ਹਾਂ ਦੀ ਹਰਿ ਪ੍ਰਭੂ ਨੇ ਜਗਤ ਵਿੱਚ ਪੂਜਾ ਕਰਵਾਈ ਹੈ।

**ਗੁਰਸਿਖਾ ਮਨਿ ਹਰਿ ਪ੍ਰੀਤਿ ਹੈ**

**ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥**

**ਕਰਿ ਸੇਵਹਿ ਪੂਰਾ ਸਤਿਗੁਰੂ ਭੁਖ ਜਾਇ ਲਹਿ ਮੇਰੀ ॥**

**ਗੁਰਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ ॥**

**ਜਨ ਨਾਨਕ ਹਰਿ ਪੁੰਨੁ ਬੀਜਿਆ ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥੩॥**

ਹੇ ਹਰੀ! ਗੁਰੂ ਦੇ ਸਿੱਖਾਂ ਦੇ ਮਨ ਵਿੱਚ ਤੇਰੀ ਪ੍ਰੀਤ ਹੁੰਦੀ ਹੈ ਅਤੇ ਉਹ ਰਾਮ ਰਾਜਾ ਰੂਪੀ ਹਰੀ ਦੇ ਹਰਿ ਨਾਮ ਵਿੱਚ ਮਸਤ ਰਹਿੰਦੇ ਹਨ। ਜੋ ਹਰੀ ਨੂੰ ਪ੍ਰੀਤ ਕਰਦੇ ਪੂਰੇ ਸਤਿਗੁਰੂ ਨੂੰ ਸੇਵਦੇ ਹਨ, ਉਨ੍ਹਾਂ ਦੀ ਮਾਇਕ ਪਦਾਰਥਾਂ ਦੀ ਭੁੱਖ ਤੇ ਮੈਂ-ਮੇਰੀ ਦੀ ਭਾਵਨਾ ਲਹਿ

ਭਾਵ ਦੂਰ ਹੋ ਜਾਂਦੀ ਹੈ। ਗੁਰਸਿੱਖਾਂ ਦੀ ਮਾਇਕ ਪਦਾਰਥਾਂ ਦੀ ਭੁੱਖ ਤਾਂ ਦੂਰ ਹੁੰਦੀ ਹੀ ਹੈ, ਉਨ੍ਹਾਂ ਦੀ ਬਰਕਤ ਸਦਕਾ ਭਾਵ ਉਨ੍ਹਾਂ ਦੀ ਸੰਗਤਿ ਕਰਾਕੇ ਹੋਰ ਬਹੁਤੀ ਲੁਕਾਈ ਵੀ ਨਾਮ ਸਿਮਰਨ ਦੀ ਆਤਮਿਕ ਖੁਰਾਕ ਖਾਂਦੀ ਹੈ। ਦਾਸ ਨਾਨਕ ਆਖਦਾ ਹੈ ਕਿ ਜਿਨ੍ਹਾਂ ਗੁਰਸਿੱਖਾਂ ਨੇ ਹਰੀ ਨਾਮ-ਸਿਮਰਨ ਰੂਪੀ ਪੁੰਨ ਦਾ ਬੀਜ ਬੀਜਿਆ ਹੈ, ਉਨ੍ਹਾਂ ਨੂੰ ਮੁੜ ਕੇ ਹਰਿ ਦੇ ਨਾਮ ਰੂਪੀ ਪੁੰਨ ਦੇ ਬੀਜ ਦੀ ਕਦੇ ਲੋੜ ਨਹੀਂ ਆਉਂਦੀ।

**ਗੁਰਸਿਖਾ ਮਨਿ ਵਾਧਾਈਆ**
**ਜਿਨ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ ॥**
**ਕੋਈ ਕਰਿ ਗਲ ਸੁਣਾਵੈ ਹਰਿ ਨਾਮ ਕੀ**
**ਸੋ ਲਗੈ ਗੁਰਸਿਖਾ ਮਨਿ ਮਿਠਾ ॥**
**ਹਰਿ ਦਰਗਹ ਗੁਰਸਿਖ ਪੈਨਾਈਅਹਿ**
**ਜਿਨ੍ਾ ਮੇਰਾ ਸਤਿਗੁਰੁ ਤੁਠਾ ॥**
**ਜਨ ਨਾਨਕੁ ਹਰਿ ਹਰਿ ਹੋਇਆ**
**ਹਰਿ ਹਰਿ ਮਨਿ ਵੁਠਾ ॥੪॥੧੨॥੧੯॥**

ਹੇ ਭਾਈ! ਉਨ੍ਹਾਂ ਗੁਰਸਿੱਖਾਂ ਦੇ ਮਨ ਵਿੱਚ ਖੁਸ਼ੀਆਂ ਤੇ ਖੇੜੇ ਹਨ, ਜਿਨ੍ਹਾਂ ਨੇ ਮੇਰੇ ਸਤਿਗੁਰੂ ਜੀ ਨੂੰ ਡਿੱਠਾ ਹੈ ਭਾਵ ਅੰਤਰ-ਆਤਮੇ ਦਰਸ਼ਨ ਕੀਤੇ ਹਨ। ਜੇ ਕੋਈ ਮਨੁੱਖ ਉਨ੍ਹਾਂ ਨੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਗੱਲ ਆ ਸੁਣਾਉਂਦਾ ਹੈ ਤਾਂ ਉਹ ਮਨੁੱਖ ਗੁਰਸਿੱਖ ਹਰੀ ਦੇ ਦਰਬਾਰ ਵਿੱਚ 'ਪੈਨਾਈਅਹਿ' ਭਾਵ ਸਨਮਾਨ ਪਾਉਂਦੇ ਹਨ, ਜਿਨ੍ਹਾਂ ਉਤੇ ਮੇਰਾ ਸਤਿਗੁਰੂ ਮਿਹਰਬਾਨ ਹੋਕੇ ਪ੍ਰਸੰਨ ਹੁੰਦਾ ਹੈ। ਦਾਸ ਨਾਨਕ ਆਖਦਾ ਹੈ ਕਿ ਉਹ ਗੁਰਸਿੱਖ ਜਿਸ ਦੇ ਮਨ ਵਿਚ ਹਰੀ 'ਤੁਠਾ' ਭਾਵ ਆ ਵਸਿਆ ਹੈ, ਗੁਰਸਿਖ ਹਰੀ ਦਾ ਰੂਪ ਹੀ ਹੋ ਜਾਂਦਾ ਹੈ।

**ਆਸਾ ਮਹਲਾ ੪ ॥**
**ਜਿਨ੍ਾ ਭੇਟਿਆ ਮੇਰਾ ਪੂਰਾ ਸਤਿਗੁਰੂ**
**ਤਿਨ ਹਰਿ ਨਾਮੁ ਦ੍ਰਿੜਾਵੈ ਰਾਮ ਰਾਜੇ ॥**
**ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ ਜੋ ਹਰਿ ਨਾਮੁ ਧਿਆਵੈ ॥**
**ਜੋ ਹਰਿ ਹਰਿ ਨਾਮੁ ਧਿਆਇਦੇ ਤਿਨ੍ ਜਮੁ ਨੇੜਿ ਨ ਆਵੈ ॥**
**ਜਨ ਨਾਨਕ ਕਉ ਹਰਿ ਕ੍ਰਿਪਾ ਕਰਿ**
**ਨਿਤ ਜਪੈ ਹਰਿ ਨਾਮੁ ਹਰਿ ਨਾਮਿ ਤਰਾਵੈ ॥੧॥**

ਹੇ ਭਾਈ! ਜਿਨ੍ਹਾਂ ਮਨੁੱਖਾਂ ਨੂੰ ਮੇਰਾ ਪੂਰਾ ਸਤਿਗੁਰੂ ਮਿਲਿਆ ਹੈ, ਉਨ੍ਹਾ ਨੂੰ ਗੁਰੂ ਹਰਿ-ਨਾਮ ਦ੍ਰਿੜ੍ਹ ਕਰਾਉਂਦਾ ਹੈ। ਉਸ ਮਨੁੱਖ ਦੀ ਸਾਰੀ ਮਾਇਆ ਵਾਲੀ ਭੁੱਖ-ਤ੍ਰੇਹ ਦੂਰ ਹੋ ਜਾਂਦੀ ਹੈ। ਜਿਹੜੇ ਮਨੁੱਖ ਸਦਾ ਪ੍ਰਭੂ ਨਾਮ ਧਿਆਉਂਦੇ ਹਨ, ਜਮ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ। ਹੇ ਹਰੀ! ਦਾਸ ਨਾਨਕ ਆਖਦਾ ਹੈ ਕਿ ਉਸ ਉਤੇ ਕਿਰਪਾ ਕਰੋ ਕਿ ਵੁਹ ਨਿਤਪ੍ਰਤੀ ਹਰਿ-ਨਾਮ ਨੂੰ ਜਪਦਾ ਰਹੇ ਕਿਉਂਕਿ ਹਰਿ-ਨਾਮ ਹੀ ਜੀਵ ਨੂੰ ਭਉਜਲ

ਸੰਸਾਰ ਤੋਂ ਤਰਾ ਕੇ ਪਾਰ ਲੰਘਾਉਂਦਾ ਹੈ।

**ਜਿਨੀ ਗੁਰਮੁਖਿ ਨਾਮੁ ਧਿਆਇਆ**
**ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥**
**ਜਿਨੀ ਸਤਿਗੁਰੁ ਪੁਰਖੁ ਮਨਾਇਆ ਤਿਨ ਪੂਜੇ ਸਭੁ ਕੋਈ ॥**
**ਜਿਨੀ ਸਤਿਗੁਰੁ ਪਿਆਰਾ ਸੇਵਿਆ ਤਿਨਾ ਸੁਖੁ ਸਦ ਹੋਈ ॥**
**ਜਿਨਾ ਨਾਨਕੁ ਸਤਿਗੁਰੁ ਭੇਟਿਆ ਤਿਨਾ ਮਿਲਿਆ ਹਰਿ ਸੋਈ ॥੨॥**

ਹੇ ਭਾਈ ! ਜਿਨ੍ਹਾਂ ਗੁਰਮੁਖਾਂ ਨੇ ਗੁਰੂ ਦੀ ਸ਼ਰਨ ਵਿੱਚ ਪੈਕੇ ਨਾਮ ਸਿਮਰਿਆ ਹੈ, ਉਨ੍ਹਾਂ ਦੇ ਜੀਵਨ ਵਿੱਚ ਰਾਮ ਰਾਜੇ ਰੂਪੀ ਹਰੀ ਦੀ ਕਿਰਪਾ ਸਦਕਾ ਕਿਸੇ ਤਰ੍ਹਾਂ ਦਾ ਬਿਘਨ ਨਹੀਂ ਆਉਂਦਾ। ਜਿਨ੍ਹਾਂ ਨੇ ਸਤਿਗੁਰੂ ਪੁਰਖ ਨੂੰ ਆਪਣਾ ਜੀਵਨ ਸੁੱਚਾ ਕਰਕੇ ਪ੍ਰਸੰਨ ਕਰ ਲਿਆ ਹੈ, ਉਨ੍ਹਾਂ ਦੀ ਹਰ ਕੋਈ ਪੂਜਾ ਕਰਦਾ ਹੈ। ਜਿਨ੍ਹਾਂ ਨੇ ਆਪਣੇ ਪਿਆਰੇ ਸਤਿਗੁਰੂ ਦੇ ਦੱਸੇ ਅਨੁਸਾਰ ਸੇਵਾ ਕੀਤੀ ਹੈ, ਉਨ੍ਹਾਂ ਨੂੰ ਸਦਾ ਹੀ ਆਤਮਿਕ ਸੁਖ ਤੇ ਅਨੰਦ ਪ੍ਰਾਪਤ ਹੋਇਆ ਰਹਿੰਦਾ ਹੈ। ਹੇ ਨਾਨਕ ! ਜਿਨ੍ਹਾਂ ਮਨੁੱਖਾਂ ਨੂੰ ਸਤਿਗੁਰੂ ਦੇ ਨਾਮ ਨੂੰ ਸਿਮਰਿਆ ਹੈ, ਉਨ੍ਹਾਂ ਨੂੰ ਹਰੀ ਆਪ ਆ ਮਿਲਦਾ ਹੈ।

**ਜਿਨਾ ਅੰਤਰਿ ਗੁਰਮੁਖਿ ਪ੍ਰੀਤਿ ਹੈ**
**ਤਿਨ੍ ਹਰਿ ਰਖਣਹਾਰਾ ਰਾਮ ਰਾਜੇ ॥**
**ਤਿਨ੍ ਕੀ ਨਿੰਦਾ ਕੋਈ ਕਿਆ ਕਰੇ**
**ਜਿਨ੍ ਹਰਿ ਨਾਮੁ ਪਿਆਰਾ ॥**
**ਜਿਨ੍ ਹਰਿ ਸੇਤੀ ਮਨੁ ਮਾਨਿਆ**
**ਸਭ ਦੁਸਟ ਝਖ ਮਾਰਾ ॥**
**ਜਨ ਨਾਨਕ ਨਾਮੁ ਧਿਆਇਆ**
**ਹਰਿ ਰਖਣਹਾਰਾ ॥੩॥**

ਹੇ ਭਾਈ ! ਜਿਨ੍ਹਾਂ ਦੇ ਹਿਰਦੇ ਵਿੱਚ ਵਾਹਿਗੁਰੂ ਦੀ ਪ੍ਰੀਤ ਹੈ, ਉਨ੍ਹਾਂ ਦੀ ਇਜ਼ਤ-ਮਾਣ ਰੱਖਣ ਵਾਲਾ ਰਾਮ ਰਾਜ ਰੂਪੀ ਹਰੀ ਆਪ ਹੈ। ਉਨ੍ਹਾਂ ਦੀ ਨਿੰਦਿਆ ਕੋਈ ਕੀ ਕਰੇਗਾ, ਜਿਨ੍ਹਾਂ ਨੂੰ ਹਰੀ ਪਿਆਰਾ ਲੱਗਣ ਲੱਗ ਪਿਆ ਹੈ। ਜਿਨ੍ਹਾਂ ਦਾ ਮਨ ਪ੍ਰਭੂ ਨਾਲ ਮਾਨਿਆ ਭਾਵ ਅੰਦਰੋਂ ਮਿਲ ਗਿਆ ਹੈ, ਉਨ੍ਹਾਂ ਨੂੰ ਸਾਰੇ 'ਦੁਸਟ' ਭਾਵ ਭੈੜੇ ਨਿੰਦਕ ਬਦਨਾਮ ਕਰਨ ਲਈ ਐਵੇਂ 'ਝਖ' ਅਰਥਾਤ ਵਿਅਰਥ ਟਕਰਾਂ ਮਾਰਦੇ ਹਨ। ਹੇ ਦਾਸ ਨਾਨਕ ! ਜਿਨ੍ਹਾਂ ਮਨੁੱਖਾਂ ਹਰਿ-ਨਾਮ ਨੂੰ ਧਿਆਇਆ ਹੈ, ਉਨ੍ਹਾਂ ਨੂੰ ਵਿਕਾਰਾਂ ਤੋਂ ਬਚਾਉਣ ਵਾਲਾ ਹਰੀ ਆਪ ਹੀ ਹੈ।

**ਹਰਿ ਜੁਗੁ ਜੁਗੁ ਭਗਤ ਉਪਾਇਆ**
**ਪੈਜ ਰਖਦਾ ਆਇਆ ਰਾਮ ਰਾਜੇ ॥**
**ਹਰਣਾਖਸੁ ਦੁਸਟੁ ਹਰਿ ਮਾਰਿਆ**
**ਪ੍ਰਹਲਾਦੁ ਤਰਾਇਆ ॥**

**ਅਹੰਕਾਰੀਆ ਨਿੰਦਕਾ ਪਿਠਿ ਦੇਇ**
**ਨਾਮਦੇਉ ਮੁਖਿ ਲਾਇਆ ॥**
**ਜਨ ਨਾਨਕ ਐਸਾ ਹਰਿ ਸੇਵਿਆ**
**ਅੰਤਿ ਲਏ ਛਡਾਇਆ ॥੪॥੧੩॥੨੦॥**

ਹੇ ਭਾਈ! ਹਰੀ ਪ੍ਰਭੂ ਜੁਗਾਂ-ਜੁਗਾਂ ਤੋਂ ਭਗਤ ਪੈਦਾ ਕਰਦਾ ਆਇਆ ਹੈ ਅਤੇ ਰਾਮ ਰਾਜਾ ਰੂਪ ਹਰੀ ਦੀ ਪੈਜ ਜਾਂ ਇਜ਼ਤ ਰੱਖਦਾ ਆਇਆ ਹੈ। ਹਰੀ ਨੇ ਹਰਨਾਖ਼ਸ਼ ਪਾਪੀ ਨੂੰ ਮਾਰਿਆ ਅਤੇ ਪ੍ਰਹਲਾਦ ਨੂੰ ਆਪਣੇ ਨਾਮ ਦੁਆਰਾ ਤਰਾਇਆ ਹੈ। ਹਰੀ ਨੇ ਅਹੰਕਾਰੀ ਨਿੰਦਕਾਂ ਭਾਵ ਅਭਿਮਾਨੀ ਬ੍ਰਾਹਮਣਾਂ ਨੂੰ ਪਿੱਠ ਦੇ ਕੇ ਭਗਤ ਨਾਮਦੇਵ ਜੀ ਨੂੰ 'ਮੁਖਿ ਲਾਇਆ' ਭਾਵ ਦਰਸ਼ਨ ਦਿੱਤੇ। ਹੇ ਦਾਸ ਨਾਨਕ! ਜੋ ਮਨੁੱਖ ਵੀ ਹਰੀ ਦੀ ਸੇਵਾ-ਭਗਤੀ ਕਰਦੇ ਹਨ, ਪ੍ਰਭੂ ਉਨ੍ਹਾਂ ਨੂੰ ਅੰਤ ਸਮੇਂ ਔਖੀ ਘੜੀ ਵਿੱਚ ਬਚਾ ਲੈਂਦਾ ਹੈ।

# ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ

## ਵੱਲੋਂ ਪ੍ਰਕਾਸ਼ਿਤ ਭੇਟਾਵਾਂ :

| | | |
|---|---|---|
| ੧) ਜਾਪੁ ਸਾਹਿਬ :<br>ੳ) ਚੋਣਵਾ ਪਾਠ ਤੇ ਵਿਆਖਿਆ<br>ਅ) ਵਿਚਾਰ ਦਰਸ਼ਨ | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੨) ਸਵੱਯੇ ॥ ਪਾ.੧੦॥<br>ਭਾਗ ਪਹਿਲਾ : ਮੂਲ ਪਾਠ ਤੇ ਵਿਆਖਿਆ<br>ਭਾਗ ਦੂਜਾ : ਵਿਚਾਰ ਦਰਸ਼ਨ | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੩) ਸ਼ਹੀਦਾਂ ਦੇ ਸਿਰਤਾਜ :<br>ਗੁਰੂ ਅਰਜਨ ਦੇਵ ਜੀ (ਪੰਜਾਬੀ) | ਡਾ. ਜਗਜੀਤ ਕੌਰ ਸਾਲਵਾਨ | ਭੇਟਾ ਰਹਿਤ |
| ੪) ਸ਼ਹੀਦ ਸ਼ਿਰੋਮਣੀ :<br>ਗੁਰੂ ਅਰਜਨ ਦੇਵ ਜੀ (ਹਿੰਦੀ) | ਡਾ. ਜਗਜੀਤ ਕੌਰ ਸਾਲਵਾਨ | ਭੇਟਾ ਰਹਿਤ |
| ੫) ਅਕਾਲ ਉਸਤਤਿ :<br>ੳ) ਚੋਣਵਾ ਪਾਠ ਤੇ ਵਿਆਖਿਆ<br>ਅ) ਵਿਚਾਰ ਦਰਸ਼ਨ | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੬) ਸਹਾਰਨਪੁਰ ਸਿੱਖ<br>ਡਾਇਰੈਕਟਰੀ-੨੦੦੩ | ਸੰਪਾ:ਦਸ਼ਮੇਸ਼ ਪ੍ਰਚਾਰ ਸਭਾ,<br>ਸਹਾਰਨਪੁਰ | ਭੇਟਾ ਰਹਿਤ |
| ੭) ਗੁਰਬਾਣੀ ਸ਼ੁੱਧ ਪਾਠ<br>ਨਿਯਮਾਵਲੀ | ਸ. ਹਰਦਰਸ਼ਨ ਸਿੰਘ ਜੀ<br>ਭਾਈ ਰਣਧੀਰ ਸਿੰਘ ਜੀ, ਲੁਧਿਆਣਾ | ਭੇਟਾ ਰਹਿਤ |
| ੮) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ<br>ਮਹਾਰਾਜ : ਇਕ ਅਦੁੱਤੀ ਧਰਮ ਗ੍ਰੰਥ<br>(ਪਰਿਚਯ, ਸੰਦੇਸ਼ ਤੇ ਜੀਵਨ ਸਿਖਿਆ<br>ਅਤੇ ਸਦੀਵੀ ਪ੍ਰਾਸੰਗਿਕਤਾ) | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੯) ਪਾ: ੧੦॥<br>ਕਬਿਯੋ ਬਾਚ ਬੇਨਤੀ ॥ ਚੌਪਈ ॥ | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੧੦) ਜਪੁ ਜੀ ਸਾਹਿਬ<br>(ਵਿਆਖਿਆ, ਵਿਚਾਰ ਦਰਸ਼ਨ<br>ਅਤੇ ਕਲਾ) | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੧੧) ਜਾਪੁ ਸਾਹਿਬ :<br>ੳ) ਚੋਣਵਾ ਪਾਠ ਤੇ ਵਿਆਖਿਆ<br>ਅ) ਵਿਚਾਰ ਦਰਸ਼ਨ | ਡਾ. ਗੁਰਚਰਨ ਸਿੰਘ ਮਹਿਤਾ | ਭੇਟਾ ਰਹਿਤ |
| ੧੨) ਸ੍ਰੀ ਸੁਖਮਨੀ ਸਾਹਿਬ :<br>ਸਦੀਵੀ ਸੁਖਾਂ ਦਾ ਸੋਮਾ | ਡਾ. ਜਗਜੀਤ ਕੌਰ ਸਾਲਵਾਨ | ਭੇਟਾ ਰਹਿਤ |

*Modern Graphics*, Patel Nagar Chowk, Saharanpur Ph. 2641814, 9837385607